



੧ ਓ ਸਤਿਗੁਰ ਪ੍ਰਸਾਦਿ ॥

# ਜੀਵਨ-ਜੁਗਤੀ

ਲੇਖਕ :—ਪ੍ਰਿੰਸੀਪਲ ਜੋਧ ਸਿੰਘ

## ਜੀਵਨ-ਖੇਡ

ਲੇਖਕ :—ਟੀ. ਐਚ. ਹਕਸਲੇ
The game of life by T. H. Huxley.

ਪ੍ਰਾਰਥਨਾ ਸ਼ਕਤੀ ਹੈ—ਅਲੈਕਸਿਸ ਕੇਰਲ
PRAYER IS POWER
BY ALEXIS CAREL


## ਪ੍ਰਕਾਸ਼ਕ—ਭਗਤ ਪੂਰਨ ਸਿੰਘ

ਪਿੰਗਲਵਾੜਾ ਅੰਮ੍ਰਿਤਸਰ ।

---

ਪੂਰਨ ਪ੍ਰਿੰਟਿੰਗ ਪ੍ਰੈਸ, ਤਹਿਸੀਲਪੁਰਾ, ਜੀ. ਟੀ. ਰੋਡ, ਅੰਮ੍ਰਿਤਸਰ ।
16-6-90 ਨੂੰ ਛਪਿਆ 10.000, ਹੁਣ ਤੱਕ ਕੁੱਲ ਛਪਿਆ 1.10.000

ਚਾਉਗਿਰਦ ਹਮਾਰੈ ਰਾਮਕਾਰ ਦੁਖੁ ਲਗੈ ਨ ਭਾਈ ॥ ੧ ॥
ਸਤਿਗੁਰੁ ਪੂਰਾ ਭੇਟਿਆ ਜਿਨਿ ਬਣਤ ਬਣਾਈ ॥
ਰਾਮਨਾਮੁ ਅਉਖਧੁ ਦੀਆ ਏਕਾ ਲਿਵ ਲਾਈ ॥ ੧ ॥ ਰਹਾਉ ॥
ਰਾਖਿ ਲੀਏ ਤਿਨਿ ਰਖਨਹਾਰਿ ਸਭ ਬਿਆਧਿ ਮਿਟਾਈ ॥
ਕਹੁ ਨਾਨਕ ਕਿਰਪਾ ਭਈ ਪ੍ਰਭ ਭਏ ਸਹਾਈ ॥ (ਪੰਨਾ ੮੧੯)

ਅਰਥਾਤ—"ਪ੍ਰਮੇਸ਼ਰ ਦੀ ਸ਼ਰਨ ਵਿਚ ਆ ਜਾਣ ਨਾਲ ਮੈਨੂੰ ਹੁਣ ਤੱਤੀ ਵਾਉ ਵੀ ਨਹੀਂ ਲੱਗਦੀ (ਕਿਸੇ ਪ੍ਰਕਾਰ ਦਾ ਦੁੱਖ ਕਲੇਸ਼ ਮੇਰੇ ਨੇੜੇ ਨਹੀਂ ਫਟਕਦਾ) ਮੇਰੇ ਦੁਆਲੇ ਮਾਨੋ ਰਾਮ ਕਾਰ ਖੜ੍ਹੀ ਕਰ ਦਿਤੀ ਗਈ ਹੈ ਜਿਸ ਕਾਰਨ ਦੁੱਖ ਲੱਗ ਹੀ ਨਹੀਂ ਸਕਦਾ" ਹੇ ਭਰਾਵਾ! (ਕਹਿੰਦੇ ਹਨ ਸ੍ਰੀ ਰਾਮ ਚੰਦਰ ਜੀ ਨੇ ਬਨਵਾਸ ਦੇ ਕਿਸੇ ਸਮੇਂ ਵਿਚ ਸ਼ਿਕਾਰ ਜਾਣ ਤੋਂ ਪਹਿਲਾਂ, ਸ੍ਰੀ ਲਛਮਣ ਜੀ ਤੋਂ ਰਾਮ ਦਾ ਨਾਮ ਲੈ ਕੇ ਸੀਤਾ ਜੀ ਦੇ ਗਿਰਦ ਇਕ ਕਾਰ (ਲਕੀਰ) ਖੁਦਵਾਈ ਸੀ. ਜਿਸ ਦਾ ਮਨੋਰਥ ਸੀਤਾ ਜੀ ਦੀ ਰੱਖਿਆ ਸੀ। ਉਸ ਕਾਰ ਦੇ ਅੰਦਰ ਰਹਿੰਦਿਆਂ ਹੋਇਆਂ ਸੀਤਾ ਜੀ ਹਰ ਪ੍ਰਕਾਰ ਦੀ ਉਪਾਧੀ ਤੋਂ ਮੁਕਤ ਹੋ ਗਏ ਸਨ। ਰਾਵਣ ਨੇ ਵੀ ਸੀਤਾ ਜੀ ਨੂੰ ਉਦੋਂ ਹੀ ਛਲਿਆ ਸੀ ਜਦੋਂ ਉਹ ਕਾਰੋਂ ਬਾਹਰ ਨਿਕਲ ਆਏ ਸਨ) ਗੁਰੂ ਸਾਹਿਬ ਏਥੇ ਪ੍ਰਮਾਤਮਾ ਦੇ ਨਾਮ ਨੂੰ ਰਾਮ-ਕਾਰ ਨਾਲ ਉਪਮਾ ਦੇ ਰਹੇ ਹਨ। ਉਹ ਦੱਸਣਾ ਚਾਹੁੰਦੇ ਹਨ ਕਿ ਜਿਸ ਨੇ ਵੀ ਹਰੀ-ਨਾਮ ਦੁਆਰਾ ਪ੍ਰਮਾਤਮਾ ਦੀ ਰੱਖਿਆ ਪ੍ਰਾਪਤ ਕਰ ਲਈ ਹੈ ਉਹ ਸਭ ਪ੍ਰਕਾਰ ਦੇ ਦੁੱਖਾਂ, ਕਲੇਸ਼ਾਂ, ਮਾਨਸਿਕ ਤੇ ਸਰੀਰਕ ਰੋਗਾਂ ਤੇ ਉਪਾਧੀਆਂ ਤੋਂ ਬਚ ਨਿਕਲਿਆ ਹੈ: "ਸਰਬ ਰੋਗ ਕਾ ਅਉਖਦੁ ਨਾਮੁ" ਹਰ ਕਿਸਮ ਦੀ ਬੀਮਾਰੀ ਤੇ ਸਭ ਪ੍ਰਕਾਰ ਦੇ ਕਸ਼ਟਾਂ ਦੀ ਜੜ੍ਹ ਅੰਦਰ ਹੀ ਹੁੰਦੀ ਹੈ। ਜਦ ਪ੍ਰਮਾਤਮਾ ਅੰਦਰ ਆ ਵੱਸਦਾ ਹੈ ਤਾਂ ਜੀਵਨ ਉਸ ਦੀ ਆਗਿਆ ਵਿਚ ਤੁਰਦਾ ਹੈ। ਜੇ ਉਹ ਆਪ ਸਤਿ ਚਿੱਤ. ਅਨੰਦ ਸਰੂਪ ਹੈ, ਕਲਿਆਣ ਸਰੂਪ ਹੈ, ਪ੍ਰੇਮ, ਧੀਰਜ ਤੇ

ਸ਼ਾਂਤੀ ਦਾ ਪੁੰਜ ਹੈ ਦਇਆ, ਸਤ, ਸੰਤੋਖ ਤੇ ਗਿਆਨ ਦਾ ਸੋਮਾ ਹੈ, ਤਾਂ ਉਸ ਦੀ ਆਗਿਆ ਵਿਚ ਹੋ ਗਿਆ ਮਨੁੱਖ ਵੀ ਉਵੇਂ ਹੀ ਹੁੰਦਾ ਹੈ। ਉਸ ਦਾ ਜੀਵਨ ਕੁਦਰਤੀ ਹੋ ਕੇ ਚਲਦਾ ਹੈ. ਦੁੱਖ ਕਸ਼ਟ ਆਉਂਦੇ ਹੀ ਤਾਂ ਹਨ ਜਦ ਜੀਵਨ ਗ਼ੈਰ-ਕੁਦਰਤੀ ਹੋ ਜਾਂਦਾ ਹੈ। ਗ਼ੈਰ-ਕੁਦਰਤੀ ਜੀਵਨ ਤੋਂ ਹੀ ਦੁੱਖ ਦਾ ਜੀਵਨ ਉਪਜਦਾ ਹੈ। ਨਾਮ ਅਰਥਾਤ ਅਧਿਆਤਮਿਕਤਾ ਇਲਾਜ ਹੈ ਸਭ ਬੁਰਿਆਈਆਂ ਦਾ ਤੇ ਸਭ ਦੁੱਖਾਂ ਕਲੇਸ਼ਾਂ ਤੇ ਉਪਾਧੀਆਂ ਦਾ। ਗੁਰੂ ਸਾਹਿਬ ਅਗਾਂਹ ਸਮਝਾਂਦੇ ਹਨ ਕਿ ਉਹਨਾਂ ਅੰਦਰ ਇਹ ਪ੍ਰੀਵਰਤਨ ਹੋਇਆ ਕਿਵੇਂ ਹੈ? (ਵੱਡੇ ਭਾਗਾਂ ਨਾਲ ਮੈਨੂੰ ਪੂਰਾ ਸਤਿਗੁਰੂ ਮਿਲ ਪਿਆ ਹੈ ਜਿਸ ਨੇ ਮੇਰੀ ਬਣਤਰ (ਸਰੀਰਕ, ਮਾਨਸਿਕ ਤੇ ਅਧਿਆਤਮਿਕ) ਠੀਕ ਤੇ ਨਰੋਈ ਹਾਲਤ ਵਿਚ ਲੈ ਆਂਦੀ ਹੈ। ਉਸ ਨੇ ਨਾਮ ਦੀ ਦਵਾਈ ਮੈਨੂੰ ਦਿੱਤੀ ਹੈ ਜਿਸ ਦੁਆਰਾ ਮੈਂ ਇਕ ਪ੍ਰਮਾਤਮਾ ਨਾਲ ਹੀ ਆਪਣੀ ਸੁਰਤ ਜੋੜ ਲਈ ਹੈ। ਫਿਰ ਹਰੀ ਰੱਖਣਹਾਰ ਨੇ ਮੈਨੂੰ ਆਪ ਹੀ ਬਚਾਅ ਲਿਆ ਹੈ, ਸਭ ਦੁੱਖਾਂ ਦਾ ਨਾਸ ਕਰਕੇ। ਹੇ ਨਾਨਕ! ਆਖ ਕੇ ਬੜੀ ਕ੍ਰਿਪਾ ਹੋਈ ਹੈ, ਪ੍ਰਭੂ ਆਪ ਸਹਾਈ ਹੋਏ ਹਨ)।

(ਇਹ ਸ਼ਬਦ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਹੈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਹੈ।)

ਜਤੁ ਪਾਹਾਰਾ ਧੀਰਜੁ ਸੁਨਿਆਰੁ ॥
ਅਹਰਣਿ ਮਤਿ ਵੇਦੁ ਹਥੀਆਰੁ ॥
ਭਉ ਖਲਾ ਅਗਨਿ ਤਪ ਤਾਉ ॥
ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥
ਘੜੀਐ ਸਬਦੁ ਸਚੀ ਟਕਸਾਲ ॥
ਜਿਨ ਕਉ ਨਦਰਿ ਕਰਮੁ ਤਿਨ ਕਾਰ ॥
ਨਾਨਕ ਨਦਰੀ ਨਦਰਿ ਨਿਹਾਲ ॥੩੮॥ (ਪੰਨਾ ੮)

# ਭੂਮਿਕਾ

"ਮਾਨਸ ਜਨਮੁ ਦੁਰਲਭ ਹੈ ਹੋਤ ਨ ਬਾਰੰਬਾਰ ॥"

ਅਰਥਾਤ—"ਮਨੁੱਖਾ ਜਨਮ ਅਮੋਲਕ ਹੈ, (ਵੱਡੇ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ) ਤੇ ਵਾਰ ਵਾਰ ਆਸਾਨੀ ਨਾਲ ਨਹੀਂ ਲੱਭਦਾ।"

ਇਸ ਤੁਕ ਦਾ ਭਾਵ ਇਹ ਹੈ ਕਿ ਹੋਰਨਾਂ ਸਾਰੀਆਂ ਜੂਨਾਂ ਦੇ ਮੁਕਾਬਲੇ ਵਿਚ ਮਨੁੱਖ ਦੀ ਪਦਵੀ ਉੱਤਮ ਹੈ। ਉਹ ਕਿਵੇਂ ? ਇਸ ਦਾ ਉੱਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹੇਠ ਲਿਖੇ ਸ਼ਬਦਾਂ ਵਿਚ ਦਿਤਾ ਗਿਆ ਹੈ :—ਮਨ ਤੂੰ ਜੋਤ ਸਰੂਪ ਹੈ ਆਪਣਾ ਮੂਲ ਪਛਾਣ ॥

ਅਰਥਾਤ—ਹੇ ਮਨ! ਤੂੰ ਰੱਬ ਦਾ ਰੂਪ ਹੈਂ, ਆਪਣੇ ਅਸਲੇ ਦੀ ਪਛਾਣ ਕਰ।

ਭਗਤ ਕਬੀਰ ਜੀ ਨੇ ਇਹ ਗੱਲ ਇਉਂ ਆਖੀ ਹੈ :—

ਕਹੁ ਕਬੀਰ ਇਹ ਰਾਮ ਕੀ ਅੰਸੁ ॥

ਅਰਥਾਤ—ਹੇ ਕਬੀਰ! ਆਖ ਕਿ ਇਹ ਆਤਮਾ ਰਾਮ ਦੀ ਹੀ ਅੰਸ਼ ਹੈ। ਜੇ ਬੰਦਾ ਰਾਮ ਦੀ ਅੰਸ਼ ਹੈ ਤੇ ਇਸ ਅੰਦਰ ਪ੍ਰਮਾਤਮਾ ਦੀ ਆਪਣੀ ਜੋਤ ਪ੍ਰਕਾਸ਼ਮਾਨ ਹੈ ਤਾਂ ਜੀਵਨ ਦਾ ਮਨੋਰਥ ਇਸ ਜੋਤ ਦੇ ਦਰਸ਼ਨ ਹਨ। ਗੁਰੂ ਸਾਹਿਬ ਕਹਿੰਦੇ ਹਨ :—

'ਭਈ ਪਰਾਪਤਿ ਮਾਨੁਖ ਦੇਹੁਰੀਆ ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥'

ਪਰ ਉਹ ਮਨੁੱਖ ਬਦਕਿਸਮਤ ਹਨ ਜੋ ਬਾਹਰੋਂ ਭਾਵੇਂ ਜਾਗਦੇ ਹਨ ਪਰ ਅੰਦਰੋਂ ਸੁੱਤੇ ਪਏ ਹਨ। ਉਹਨਾਂ ਨੂੰ ਪਤਾ ਹੀ ਨਹੀਂ ਹੁੰਦਾ ਕਿ ਉਹ ਬੇਅੰਤ ਸ਼ਕਤੀਆਂ ਦੇ ਮਾਲਕ ਹੁੰਦੇ ਹਨ। ਇਹ ਗੱਲਾਂ ਅਧਿਆਤਮਕ ਪੱਧਰ ਦੀਆਂ ਹਨ ਤੇ ਬੜੀਆਂ ਅਮੋਲਕ ਹਨ। ਇਸ ਤੋਂ ਹੇਠਾਂ ਜੇ ਮਨੁੱਖ ਦਾ ਦਿਮਾਗੀ ਤੇ ਮਾਨਸਿਕ ਵਿਕਾਸ ਹੋ ਜਾਵੇ ਤਾਂ ਵੀ ਉਸ ਦੀ ਪਦਵੀ ਮਹਾਨ ਹੈ। ਸਿਆਣਿਆਂ ਦਾ ਕਥਨ ਹੈ ਕਿ ਇਕ ਸਾਧਾਰਣ ਬੰਦੇ ਦੀਆਂ ਦਿਮਾਗੀ ਤੇ ਮਾਨਸਿਕ ਸ਼ਕਤੀਆਂ ਦਾ (ਬਾਕੀ ਦੇਖੋ ਸਫ਼ਾ ੩੬)

# Biology As A Social Science

The great teacher T.H. Huxley, fully realized the value and nature of scientific hygiene teaching. His whole attitude to science in education is worth studying (collected Essays nos. 4 and 7). To him hygiene is just one aspect of a knowledge of the art of living of realizing ourselves in nature.

The life, the fortune and the happiness of everyone of us, and more or less of those who are connected with us, depend upon our knowing sometning of the rules of the game infinitely more difficult and complicated than chess. The chess boerd is the world, the player on the other side is hidden from us. We know that his play is always just and fair and patient. But also we know to our cost that he never overlooks a mistake or makes the smallest allowance for ignorance. To the man who play well the highest stakes are paid with that sort of overflowing generosity with which the strong delight in strength. And one who play ill is check-mated—without haste, but without remorse. Well, what I means by Education is learning the rules of that mighty game.

From the book—"Social Studies and World Citizenship" by L.J.F. Brimble, B. Sc., F. L. S. Printed in England.

ਬਿਲਾਵਲੁ ਮਹਲਾ ੫ ॥

ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ ॥

ਚੁਕਾਉਂਦੇ ਹਾਂ ਤੇ ਸਾਡੀ ਕੋਈ ਗ਼ਲਤੀ ਉਸ ਦੀਆਂ ਨਜ਼ਰਾਂ ਚੋਂ ਉਹਲੇ ਨਹੀਂ ਰਹਿੰਦੀ ਅਤੇ ਨਾ ਹੀ ਉਹ ਸਾਡੀ ਅਗਿਆਨਤਾ ਦੇ ਕਾਰਣ ਕਿਸੇ ਭੁੱਲ ਦੀ ਥੋੜ੍ਹੀ ਤੋਂ ਥੋੜ੍ਹੀ ਛੋਟ ਹੀ ਦਿੰਦਾ ਹੈ। ਜਿਹੜਾ ਬੰਦਾ ਠੀਕ ਤਰ੍ਹਾਂ ਖੇਡਦਾ ਹੈ ਉਸ ਨੂੰ ਖੇਡ ਉਤੇ ਲੱਗੇ ਵੱਡੇ ਤੋਂ ਵੱਡੇ ਦਾਉ ਉਸ ਕਿਸਮ ਦੀ ਡੁਲ੍ਹਦੀ ਉਦਾਰਤਾ ਨਾਲ ਦਿਤੇ ਜਾਂਦੇ ਹਨ ਜਿਸ ਨਾਲ ਮਜ਼ਬੂਤ ਬੰਦੇ ਆਪਣੀ ਮਜ਼ਬੂਤੀ ਦਾ ਪ੍ਰਗਟਾਵਾ ਕਰਕੇ ਖੁਸ਼ੀ ਅਨੁਭਵ ਕਰਦੇ ਹਨ ਅਤੇ ਜਿਹੜਾ ਬੰਦਾ ਗ਼ਲਤ ਖੇਡ ਖੇਡਦਾ ਹੈ ਉਹ ਹਾਰਦਾ ਹੈ—ਇਸ ਵਿਚ ਕਾਹਲੀ ਨਹੀਂ ਹੁੰਦੀ ਪਰ ਇਸ ਵਿਚ ਪਛਤਾਵਾ ਵੀ ਨਹੀਂ ਹੁੰਦਾ। ਖ਼ੈਰ ਵਿਦਿਆ ਤੋਂ ਮੇਰਾ ਭਾਵ ਹੈ ਇਸ ਮਹਾਨ ਖੇਡ ਦੇ ਨਿਯਮਾਂ ਨੂੰ ਸਿਖਣਾ।

## ਜਿੰਦ ਵਿਗਿਆਨ ਬਤੌਰ ਸਮਾਜਿਕ ਵਿਗਿਆਨ

ਪ੍ਰਸਿੱਧ ਸਿਖਸ਼ਿਕ ਟੀ. ਐਚ. ਹਕਸਲੇ

ਮਹਾਨ ਸਿਖਸ਼ਿਕ ਟੀ. ਐਚ. ਹਕਸਲੇ, ਸਿਹਤ ਰੱਖਿਆ ਦੀ ਵਿਦਿਆ ਦੇ ਵਿਗਿਆਨਕ ਢੰਗ ਨਾਲ ਦਿਤੇ ਜਾਣ ਦੀ ਮਹੱਤਤਾ ਅਤੇ ਕਿਸਮ ਨੂੰ ਖ਼ੂਬ ਜਾਣਦੇ ਸਨ। ਵਿਦਿਆ ਦੇ ਖੇਤਰ ਵਿਚ ਵਿਗਿਆਨ ਵੱਲ ਉਹਨਾਂ ਦਾ ਸਾਰਾ ਰਵੱਈਆ ਵਾਚਣਯੋਗ ਹੈ ਉਹਨਾਂ ਲਈ ਸਿਹਤ ਰਖਿਆ ਦੀ ਵਿਦਿਆ ਕੇਵਲ ਇਹ ਪੱਖ ਹੈ ਜੀਵਨ ਜਾਚ ਦੀ ਜਾਣਕਾਰੀ ਪ੍ਰਾਪਤ ਕਰਨ ਦਾ ਆਪਣੇ ਆਪ ਨੂੰ ਕੁਦਰਤ ਦੇ ਅੰਦਰੋਂ ਲੱਭ ਲੈਣ ਦਾ ਅਰਥਾਤ ਕੁਦਰਤ ਦੇ ਨੇਮਾਂ ਅਨੁਸਾਰ ਜੀਵਨ ਨੂੰ ਢਾਲ ਲੈਣ ਦਾ।

ੴ ਸਤਿਗੁਰ ਪ੍ਰਸਾਦਿ ॥

੧. ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ ॥
੨. ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ ॥
੮.

੩. ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ ॥
੪. ਨਾਉ ਸੁਣਿ ਮਨੁ ਰਹੀਸੀਐ ਤਾ ਪਾਏ ਮੋਖ ਦੁਆਰੁ ॥
੫. ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ ॥
੬. ਧਰਤਿ ਕਾਇਆ ਸਾਧਿ ਕੈ ਵਿਚਿ ਦੇਈ ਕਰਤਾ ਬੀਉ ॥
੭. ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ ॥
੮. ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ॥
੯. ਸਚੁ ਤਾ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ ॥
੧੦. ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ ॥
੧੧. ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥
੧੨. ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥ ੨ ॥

ਸਲੋਕ ਮਹਲਾ ੧ ॥ ਪੰਨਾ ੪੬੮ (ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ)

੧. (ਝੂਠ ਕਿਵੇਂ ਨਾਸ ਹੋਵੇ ? ਸੱਚ ਕਿਵੇਂ ਪ੍ਰਾਪਤ ਹੋਵੇ ? ਸੱਚ ਤਾਂ ਹੀ ਜਾਣਿਆ ਜਾਂਦਾ ਹੈ ਜੇ ਸੱਚਾ ਪ੍ਰਭੂ ਜੀਵ ਦੇ ਹਿਰਦੇ ਵਿਚ ਟਿਕ ਜਾਏ। ੨. ਤਦੋਂ ਝੂਠ ਦੀ ਮੈਲ ਨਾਸ਼ ਹੁੰਦੀ ਹੈ ਅਤੇ ਜੀਵ ਆਪਣੇ ਮਨ ਨੂੰ ਧੋ ਕੇ ਸਾਫ਼ ਕਰ ਦਿੰਦਾ ਹੈ। ੩. ਸੱਚ ਦੀ ਸੂਝ ਤਦ ਹੁੰਦੀ ਹੈ ਜੇ ਜੀਵ ਸੱਚੇ ਪ੍ਰਭੂ ਵਿਚ ਪਿਆਰ ਕਰੇ। ੪. ਐਨਾ ਪਿਆਰ ਹੋ ਜਾਏ ਕਿ ਪ੍ਰਭੂ ਦਾ ਨਾਮ ਸੁਣ ਕੇ ਖਿੜ ਪਏ, ਤਾਂ ਹੀ ਉਹ ਮੁਕਤੀ ਨੂੰ ਪ੍ਰਾਪਤ ਕਰੇਗਾ। ੫. ਸੱਚ ਦੀ ਸੋਝੀ ਤਦ ਹੁੰਦੀ ਹੈ ਜੇ ਉਸ ਨੂੰ ਆਤਮਾ ਦੇ ਜੀਵਨ ਦੀ ਜੁਗਤੀ ਦਾ ਪਤਾ ਹੋਵੇ। ੬. ਸਰੀਰਕ ਰੂਪੀ ਧਰਤੀ ਨੂੰ ਵਾਹ ਕੇ ਉਸ ਵਿਚ ਉਹ ਕਰਤੇ ਦਾ ਨਾਮ ਰੂਪ ਬੀਜ ਬੀਜੇ। ੭. ਸੱਚ ਦੀ ਸੋਝੀ ਤਦ ਹੁੰਦੀ ਹੈ ਜੇ ਜੀਵ (ਸੱਚੇ ਗੁਰੂ ਦੀ) ਸਿਖਿਆ ਪ੍ਰਾਪਤ ਕਰੇ। ੮. ਜੀਵਾਂ ਤੇ ਦਇਆ ਕਰਨੀ ਜਾਣਦਾ ਹੋਵੇ ਤੇ ਕੁਝ ਪੁੰਨ ਦਾਨ ਵੀ ਕਰੇ। ੯. ਸੱਚ ਦੀ ਸੋਝੀ ਤਦ ਹੁੰਦੀ ਹੈ ਜੇ ਮਨੁੱਖ

ਜੇ ਜਤ-ਰੂਪ ਭੱਠੀ ਹੋਵੇ, ਧੀਰਜ-ਰੂਪ ਸੁਨਿਆਰ ਹੋਵੇ, ਮਤਿ-ਰੂਪ ਅਹਿਰਣ ਹੋਵੇ ਅਤੇ ਗਿਆਨ-ਰੂਪ ਹਥੌੜਾ ਹੋਵੇ, ਪ੍ਰਭੂ-ਭੈ ਦੀ ਖਲਾ (ਧੌਂਕਣੀ) ਹੋਵੇ ਅਤੇ ਕਰੜੀ ਘਾਲਣਾ ਰੂਪ ਅੱਗ ਹੋਵੇ ਪ੍ਰੇਮ ਰੂਪ ਭਾਂਡਾ (ਕੁਠਾਲੀ) ਹੋਵੇ ਤਾਂ ਇਸ ਕੁਠਾਲੀ ਵਿਚ ਅੰਮ੍ਰਿਤ ਨਾਮ ਨੂੰ ਢਾਲੋ (ਗਾਲੋ) ਇਸੇ ਹੀ ਸੱਚੀ ਟਕਸਾਲ ਵਿਚ ਸ਼ਬਦ ਘੜਿਆ ਜਾਂਦਾ ਹੈ।

ਜਿਨ੍ਹਾਂ ਮਨੁੱਖਾਂ ਤੇ ਪ੍ਰਭੂ ਦੀ ਮਿਹਰ ਦੀ ਨਜ਼ਰ ਦੁਆਰਾ ਬਖ਼ਸ਼ਿਸ਼ ਹੁੰਦੀ ਹੈ ਉਹ ਕਾਰ ਕਰਦੇ ਹਨ।

(ਨਾਨਕ) ਉਸ ਪ੍ਰਭੂ ਦੀ ਮਿਹਰ ਦੀ ਨਜ਼ਰ ਦੁਆਰਾ ਉਹ ਨਿਹਾਲ ਹੋ ਜਾਂਦੇ ਹਨ।

ਜਦ ਬੰਦੇ ਨੂੰ ਚੰਗੇ ਕੰਮਾਂ ਦਾ ਸੁਆਦ ਆਉਣ ਲੱਗ ਜਾਂਦਾ ਹੈ ਤਾਂ ਉਸ ਨੂੰ ਬੁਰੇ ਕੰਮਾਂ ਦੇ ਸੁਆਦ ਦੀ ਲੋੜ ਨਹੀਂ ਰਹਿ ਜਾਂਦੀ।

## ਬ੍ਰਹਮ ਗਿਆਨੀ ਥੋਰੋ

ਇੰਗਲੈਂਡ ਵਿਚ ਥੋਰੋ ਬਾਰੇ ਛਪੀ ਪੁਸਤਕ The living Thoughts of Thoreau ਵਿਚ ਉਸ ਦਾ ਜੋ ਲੇਖ (Chastity) ਜਤ-ਸਤ ਬਾਰੇ ਹੈ, ਉਸ ਦੀਆਂ ਕੁਝ ਪੰਕਤੀਆਂ ਦਾ ਤਰਜਮਾ ਹੇਠ ਲਿਖਿਆ ਹੈ :—

"ਯਤਨ ਤੋਂ ਉਪਜਦੀ ਹੈ ਸਿਆਣਪ ਅਤੇ ਪਵਿੱਤਰਤਾ, ਆਲਸ ਤੋਂ ਜਹਾਲਤ ਅਤੇ ਇੰਦਰਕ ਭਾਵਨਾਵਾਂ। ਅਪਵਿੱਤਰ ਮਨੁੱਖ ਸਦਾ ਆਲਸੀ ਹੁੰਦਾ ਹੈ, ਜੋ ਚੁਲ੍ਹੇ ਪਾਸ ਹੀ ਬੈਠਦਾ ਹੈ ਜਿਸ ਉਤੇ ਲੰਮੇ ਪਿਆਂ ਹੀ ਸੂਰਜ ਆਪਣੀ ਰੋਸ਼ਨੀ ਸੁੱਟਦਾ ਹੈ, ਜੋ ਬਿਨਾਂ ਥੱਕਿਆਂ ਹੀ ਆਰਾਮ ਕਰਦਾ ਰਹਿੰਦਾ ਹੈ। ਜੇ ਤੁਸੀਂ ਅਪਵਿੱਤਰਤਾ ਤੋਂ ਅਤੇ ਸਾਰੇ ਪਾਪਾਂ ਤੋਂ ਬਚਣਾ ਚਾਹੁੰਦੇ ਹੋ ਤਾਂ ਸੰਜੀਦਗੀ ਨਾਲ ਅਰਥਾਤ ਤਨੋਂ ਮਨੋਂ ਕੰਮ ਕਰੋ ਭਾਵੇਂ ਇਹ ਕੰਮ ਤਬੇਲੇ ਨੂੰ ਹੀ ਸਾਫ ਰੱਖਣਾ ਹੋਵੇ। ਕਾਮ ਦਾ ਸੱਪ ਬੰਦੇ

ਤੋਂ ਦੂਰ ਨਹੀਂ ਰਹਿੰਦਾ ਬਲਕਿ ਉਸ ਦੇ ਤਨ ਦੇ ਕਪੜਿਆਂ ਵਿਚ ਹੀ ਛਿਪਿਆ ਰਹਿੰਦਾ ਹੈ ਤੇ ਉਸ ਦੇ ਕੁੜਤੇ ਦੀ ਬਾਂਹ ਉਸ ਸੱਪ ਦੀ ਵਰਮੀ ਸਮਝਣੀ ਚਾਹੀਦੀ ਹੈ। ਕਾਮ ਦਾ ਇਹ ਸੱਪ ਬਾਂਹ ਦੇ ਕੁੜਤੇ ਦੀ ਵਰਮੀ ਵਿਚੋਂ ਬੰਦੇ ਤੇ ਵਾਰ ਕਰਨ ਲਈ ਉਦੋਂ ਬਾਹਰ ਨਿਕਲਦਾ ਹੈ ਜਦੋਂ ਉਸ ਦੇ ਹੱਥ ਵਿਹਲੇ ਹੋਣ ਤੇ ਉਹ ਵਿਹਲਾ ਬੈਠਾ ਹੋਵੇ।" ਇਸ ਤਰ੍ਹਾਂ ਥੋਰੋ ਨੇ ਬੰਦੇ ਨੂੰ ਉਪਦੇਸ਼ ਦਿਤਾ ਹੈ ਕਿ ਜੇ ਉਹ ਕਾਮ ਦੇ ਸੱਪ ਦੇ ਡੰਗ ਤੋਂ ਬਚਣਾ ਚਾਹੁੰਦਾ ਹੈ ਤਾਂ ਉਹ ਜਾਗਦਾ ਹੋਇਆ ਵਿਹਲਾ ਕਦੇ ਨਾ ਰਹੇ ਤੇ ਜੇ ਉਸ ਪਾਸ ਉਚੇ ਦਰਜੇ ਦਾ ਕੰਮ ਵੀ ਨਾ ਹੋਵੇ ਤਾਂ ਉਹ ਹੋਰ ਨਹੀਂ ਤਾਂ ਆਪਣੇ ਡੰਗਰਾਂ ਦੇ ਤਬੇਲੇ ਵਿਚ ਵੜ ਕੇ ਉਨ੍ਹਾਂ ਦਾ ਗੋਹਾ ਲਿੱਦ ਹੀ ਬਾਹਰ ਸੁੱਟਣ ਵਿਚ ਰੁਝ ਜਾਵੇ।

## ਜੀਵਨ–ਖੇਡ ਸ਼ਤਰੰਜ ਖੇਡ ਨਾਲੋਂ

### ਕਈ ਗੁਣਾਂ ਵਧੇਰੇ ਔਖੀ ਤੇ ਗੁੰਝਲਦਾਰ ਹੁੰਦੀ ਹੈ।

ਸਾਡਾ ਹਰ ਇਕ ਦਾ ਜੀਵਨ, ਸਾਡੀ ਭਾਵੀ ਅਤੇ ਸਾਡੇ ਸੁੱਖ ਅਤੇ ਉਹਨਾਂ ਦੇ ਵੀ ਘੱਟ ਚਾਹੇ ਵੱਧ ਜਿਨ੍ਹਾਂ ਦੇ ਸੰਬੰਧ ਸਾਡੇ ਨਾਲ ਹੁੰਦੇ ਹਨ, ਇਸ ਗੱਲ ਉਤੇ ਨਿਰਭਰ ਹਨ ਕਿ ਸਾਨੂੰ ਜੀਵਨ-ਖੇਡ ਦੇ ਨਿਯਮਾਂ ਦੀ ਕੁਝ ਜਾਣਕਾਰੀ ਹੋਵੇ ਜਿਹੜੀ ਕਿ ਸਤਰੰਜ ਦੀ ਖੇਡ ਨਾਲੋਂ ਅਨੇਕਾਂ ਗੁਣਾਂ ਵਧੇਰੇ ਕਠਿਨ ਅਤੇ ਗੁੰਝਲਦਾਰ ਹੈ। ਇਉਂ ਸਮਝੋ ਕਿ ਸੰਸਾਰ ਮਾਨੋਂ ਸ਼ਤਰੰਜ਼ ਦੀ ਤਖ਼ਤੀ ਹੈ ਅਤੇ ਇਸ ਵਿਚ ਵਾਪਰਦੀਆਂ ਘਟਨਾਵਾਂ ਮੋਹਰੇ ਹਨ। ਇਸ ਖੇਡ ਦੇ ਨਿਯਮ ਹਨ ਜਿਨ੍ਹਾਂ ਨੂੰ ਅਸੀਂ ਕੁਦਰਤ ਦੇ ਨਿਯਮ ਆਖਦੇ ਹਾਂ। ਦੂਜੇ ਪਾਸੇ ਬੈਠਾ ਖਿਡਾਰੀ ਨਜ਼ਰੋਂ ਓਹਲੇ ਰਹਿੰਦਾ ਹੈ। ਅਸੀਂ ਜਾਣਦੇ ਹਾਂ ਕਿ ਉਸ ਦੀ ਖੇਡ ਵਿਚ ਸਦਾ ਹੱਕ ਹੈ, ਨਿਆਂ ਹੈ ਅਤੇ ਧੀਰਜ ਹੈ ਪਰ ਅਸੀਂ ਇਹ ਵੀ ਜਾਣਦੇ ਹਾਂ ਕਿ ਜਿਸ ਦੀ ਕੀਮਤ ਭਾਵੇਂ ਅਸੀਂ ਆਪ ਹੀ

ਆਪਣੇ ਆਤਮਾ ਰੂਪ ਤੀਰਥ ਤੇ ਇਸ਼ਨਾਨ ਕਰੇ। ੧੦. ਸਤਿਗੁਰ ਦੀ ਸਿੱਖਿਆ ਲੈ ਕੇ ਆਤਮ-ਤੀਰਥ ਤੇ ਆਪਣਾ ਟਿਕਾਣਾ ਬਣਾ ਕੇ ਟਿਕਿਆ ਰਹੇ। ੧੧: ਸੱਚ ਸਾਰੇ ਰੋਗਾਂ ਦਾ ਇਲਾਜ ਹੈ, ਇਹ ਪਾਪ ਰੂਪ ਰੋਗਾਂ ਨੂੰ ਧੋ ਕੇ ਮਨ ਵਿਚੋਂ ਕੱਢ ਦਿੰਦਾ ਹੈ। ੧੨. ਨਾਨਕ ਉਹਨਾਂ ਅੱਗੇ (ਸੱਚ ਦੀ ਦਾਤ ਲਈ) ਬੇਨਤੀ ਕਰਦਾ ਹੈ, ਜਿਨ੍ਹਾਂ ਕੋਲ ਸੱਚ ਹੁੰਦਾ ਹੈ ॥ ੨ ॥

ਜੋ ਨਰੁ ਦੁਖ ਮਹਿ ਦੁਖੁ ਨਹੀ ਮਾਨੈ ॥ ਸੁਖ ਸਨੇਹੁ ਅਰੁ
ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥ ੧ ॥ ਰਹਾਉ ॥
ਨਹ ਨਿੰਦਾ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨੁ
ਅਪਮਾਨਾ ॥ ੧ ॥ ਆਸਾ ਮਨਸਾ ਸਗਲ ਤਿਆਗੈ ਜਗ
ਤੇ ਰਹੈ ਨਿਰਾਸਾ ॥ ਕਾਮੁ ਕ੍ਰੋਧੁ ਜਿਹ ਪਰਸੈ ਨਾਹਿਨ ਤਿਹ
ਘਟਿ ਬ੍ਰਹਮ ਨਿਵਾਸਾ ॥ ੨ ॥ ਗੁਰਿ ਕਿਰਪਾ ਜਿਹ ਨਰ
ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥ ਨਾਨਕ ਲੀਨ
ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥੩॥੧੧॥

ਅਰਥਾਤ—"ਜੋ ਪੁਰਸ਼ ਦੁੱਖਾਂ ਵਿਚ ਘਬਰਾਂਦਾ ਨਹੀਂ ਜਿਸ ਦਾ ਸੁੱਖਾਂ ਨਾਲ ਮੋਹ ਨਹੀਂ, ਜੋ ਕਿਸੇ ਤੋਂ ਡਰਦਾ ਨਹੀਂ, ਜੋ ਸੋਨੇ ਨੂੰ ਮਿੱਟੀ ਤੁੱਲ ਸਮਝਦਾ ਹੈ; ਜੋ ਨਿੰਦਾ ਬੁਰਾਈ ਨਹੀਂ, ਕਰਦਾ ਤੇ ਨਾ ਖੁਸ਼ਾਮਦਭਰੀ ਉਸਤਤਿ ਕਰਦਾ ਹੈ; ਜਿਸ ਨੂੰ ਲੋਭ ਮੋਹ ਤੇ ਹੰਕਾਰ ਨਹੀਂ, ਜੋ ਖੁਸ਼ੀ ਤੇ ਗ਼ਮੀ ਤੋਂ ਨਿਰਲੇਪ ਰਹਿੰਦ ਹੈ ਜੋ ਆਦਰ ਜਾਂ ਨਿਨਾਦਰੀ ਦੀ ਪਰਵਾਹ ਨਹੀਂ ਕਰਦਾ, ਜੋ ਇਛਾਵਾਂ ਤੇ ਆਸਾਂ ਸਭ ਛੱਡ ਦਿੰਦਾ ਹੈ ਤੇ ਸੰਸਾਰ ਨਾਲ ਕੋਈ ਆਸ਼ਾ ਨਹੀਂ ਬੰਨ੍ਹਦਾ, ਜਿਸ ਨੂੰ ਕਾਮ ਤੇ ਕ੍ਰੋਧ ਛੋਹਦੇ ਨਹੀਂ (ਅਸਰ ਨਹੀਂ ਕਰਦੇ) ਉਸ ਦੇ ਮਨ ਵਿਚ ਪ੍ਰਮਾਤਮਾ ਆ ਵੱਸਦਾ

ਹੈ। ਜਿਸ ਮਨੁੱਖ ਤੇ ਗੁਰੂ ਦੀ ਕਿਰਪਾ ਹਈ ਹੈ ਉਸ ਨੇ ਹੀ ਇਸ ਜੀਵਨ-ਜੁਗਤੀ ਦੀ ਪਛਾਣ ਕੀਤੀ ਹੈ। ਹੇ ਨਾਨਕ! ਉਹ ਵਾਹਿਗੁਰੂ ਵਿਚ ਇਸ ਤਰ੍ਹਾਂ ਸਮਾਅ ਜਾਂਦਾ ਹੈ ਜਿਸ ਤਰ੍ਹਾਂ ਪਾਣੀ ਵਿਚ ਪਾਣੀ ਮਿਲ ਕੇ ਇਕ ਹੋ ਜਾਂਦਾ ਹੈ।"

ਇਹ ਬ੍ਰਹਮ ਗਿਆਨੀ ਦੀ ਹਾਲਤ ਦਾ ਵਰਣਨ ਹੈ, ਏਸੇ ਬ੍ਰਹਮ ਗਿਆਨੀ ਨੂੰ ਜੀਵਨ ਮੁਕਤਿ ਕਿਹਾ ਜਾਂਦਾ ਹੈ।

ਸਾਧੋ ਮਨ ਕਾ ਮਾਨੁ ਤਿਆਗਉ ॥
ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ
ਤਾ ਤੇ ਅਹਿਨਿਸਿ ਭਾਗਉ ॥ ੧ ॥ ਰਹਾਉ ॥
ਸੁਖੁ ਦੁਖੁ ਦੋਨੋ ਸਮ ਕਰਿ ਜਾਨੈ
ਅਉਰੁ ਮਾਨੁ ਅਪਮਾਨਾ ॥
ਹਰਖ ਸੋਗ ਤੇ ਰਹੈ ਅਤੀਤਾ
ਤਿਨਿ ਜਗਿ ਤਤੁ ਪਛਾਨਾ ॥ ੧ ॥
ਉਸਤਤਿ ਨਿੰਦਾ ਦੋਊ ਤਿਆਗੈ
ਖੋਜੈ ਪਦੁ ਨਿਰਬਾਨਾ ॥
ਜਨ ਨਾਨਕ ਇਹੁ ਖੇਲੁ ਕਠਿਨ ਹੈ
ਕਿਨਹੂ ਗੁਰਮੁਖਿ ਜਾਨਾ ॥

(ਰਾਗ ਗਾਉੜੀ ਮ: ੯) ਪੰਨਾ ੨੧੯

ਅਰਥਾਤ—ਹੇ ਸਾਧ ਜਨੋ, ਕ੍ਰਿਪਾ ਕਰੋ ਕਿ ਮੈਂ ਮਨ ਦਾ ਮਾਣ ਤਿਆਗ ਦਿਆਂ। ਕਾਮ, ਕ੍ਰੋਧ ਅਤੇ ਖੋਟੇ ਪੁਰਸ਼ਾਂ ਦੀ ਸੰਗਤ ਤੋਂ ਮੈਂ ਸਦਾ ਹੀ ਲਾਂਭੇ ਦੌੜ ਜਾਵਾਂ। ਜੋ ਪੁਰਖ ਸੁੱਖ ਤੇ ਦੁੱਖ ਨੂੰ ਇਕੋ ਜਿਹਾ ਸਮਝਦਾ ਹੈ, ਜਿਸ ਲਈ ਮਾਣ ਤੇ ਨਿਰਾਦਰੀ ਇਕ ਹੁਨ, ਜੋ ਖੁਸ਼ੀ ਤੇ ਗ਼ਮੀ ਤੋਂ ਨਿਰਲੇਪ ਰਹਿੰਦਾ ਹੈ, ਉਸ ਨੇ ਹੀ ਜਗਤ ਅੰਦਰ ਤੱਤ ਰੂਪ ਨੂੰ ਪਛਾਣਿਆ ਹੈ। ਉਹ ਉਸਤਤਿ ਅਤੇ ਨਿੰਦਾ ਦੋਹਾਂ ਨੂੰ ਤਿਆਗ ਕੇ ਤੁਰੀਆ ਪਦ (ਦੁੱਖ ਰਹਿਤ

ਚੌਥਾ ਪਦ) ਲੱਭਦਾ ਹੈ ਪਰ, ਹੇ ਨਾਨਕ! ਇਹੁ ਖੇਡ ਹੈ ਬਹੁਤ ਕਠਿਨ ਤੇ ਕਿਸੇ ਵਿਰਲੇ ਨੇ ਹੀ ਇਸ ਨੂੰ ਗੁਰਾਂ ਦੁਆਰਾ ਸਮਝਿਆ ਹੈ। ਇਸ ਹਾਲਤ ਵਿਚ ਅਪੜਨ ਲਈ ਸੰਸਾਰ ਤਿਆਗ ਦੀ ਲੋੜ ਨਹੀਂ।

"ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥
ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ
ਹੋਵੈ ਮੁਕਤਿ ॥" (ਵਾਰ ਗੁਜਰੀ ਮਹਲਾ ੫) ਪੰਨਾ ੫੨੨

ਅਰਥਾਤ—ਸਤਿਗੁਰ ਨੂੰ ਮਿਲਿਆਂ ਪੂਰਨ ਜੀਵਨ ਜੁਗਤੀ ਲੱਭ ਜਾਂਦੀ ਹੈ ਫਿਰ ਹੱਸਦਿਆਂ, ਖੇਡਦਿਆਂ, ਖਾਂਦਿਆਂ ਤੇ ਪੀਂਦਿਆਂ ਮੁਕਤ ਹੋ ਜਾਈਦਾ ਹੈ।

ਪੂਰਨ ਜੀਵਨ ਜੁਗਤੀ ਉਹ ਹੈ ਜੋ ਮਨੁੱਖ ਨੂੰ ਸਭ ਪਾਸੀਂ ਪੂਰਨਤਾ (Integrated Personality) ਦੇ ਰਾਹੇ ਪਾਂਦੀ ਹੈ। ਭਾਵ ਇਹ ਹੈ ਕਿ ਪੂਰਨ ਸ਼ਖਸੀਅਤ ਜਾਂ ਪਰਮ ਮਨੁੱਖਤਾ ਦੀ ਪ੍ਰਾਪਤੀ ਹੁੰਦੀ ਹੀ ਤਾਂ ਹੈ ਜਦ ਸ਼ਰੀਰਕ, ਮਾਨਸਿਕ ਤੇ ਆਤਮਿਕ ਪੂਰਨਤਾ ਇਕੋ ਜਿਹੀ ਹੋ ਜਾਂਦੀ ਹੈ। ਮਨੁੱਖੀ ਜੀਵਨ ਨੇ ਤਿੰਨ ਖੰਡਾਂ (Planes) ਵਿਚ ਰਹਿਣਾ ਹੁੰਦਾ ਹੈ—ਮਹਾਂ ਆਕਾਸ਼ (Physical Plane) ਚਿੰਤਾਕਾਸ਼ (Mental plane) ਅਤੇ ਚਿਦਾਕਾਸ਼ (Spiritual Plane) ਇਨ੍ਹਾਂ ਹੀ ਖੰਡਾਂ ਵਿਚ ਜੀਵਨ ਰੌ ਸੰਪੂਰਨ ਹੋ ਕੇ ਚੱਲਣੀ ਚਾਹੀਦੀ ਹੈ ਤਾਂ ਜੀਵਨ ਪੂਰਨ ਸਮਝਿਆ ਜਾ ਸਕਦਾ ਹੈ। ਮਨੁੱਖਾ ਸ਼ਰੀਰ ਹਰੀ ਦਾ ਮੰਦਰ ਹੈ। ਚੰਗੀ ਖ਼ੁਰਾਕ ਦੁਆਰਾ ਤੇ ਸਿਹਤ ਦੇ ਨਿਯਮਾਂ ਦੀ ਪਾਲਣਾ ਨਾਲ ਇਸ ਮੰਦਰ ਦੀ ਸੰਭਾਲ ਮਨੁੱਖ ਦਾ ਪਹਿਲਾ ਧਰਮ ਹੈ ਕਿਉਂਕਿ ਪਰਮਾਰਥ ਦੇ ਰਾਹ ਤੇ ਇਹ ਸਰੀਰ ਰੂਪੀ ਮੰਦਰ ਮਨੁੱਖ ਦਾ ਸਭ ਤੋਂ ਵੱਧ ਸਹਾਇਕ ਹੈ। ਸਰੀਰ ਦੇ ਸਾਰੇ ਅੰਗਾਂ ਦੀ ਪੂਰੀ ਸੰਭਾਲ ਵਲੋਂ ਬੇਪ੍ਰਵਾਹੀ ਪਾਪ ਹੈ। ਇਸ ਤੋਂ ਅਗ੍ਹਾਂ ਮਨ ਦੀ ਸੰਭਾਲ ਸ਼ੁਰੂ

ਹੁੰਦੀ ਹੈ। ਦਿਮਾਗ਼, ਜਜ਼ਬਾ ਅਤੇ ਇਰਾਦਾ ਮਨ ਦੇ ਤਿੰਨ ਅੰਗ ਹਨ ਤੇ ਇਨ੍ਹਾਂ ਤਿੰਨਾਂ ਅੰਗਾਂ ਨੂੰ ਹੀ ਨਵਾਂ ਨਰੋਆ ਰੱਖਣਾ ਧਰਮ ਹੈ। ਇਨ੍ਹਾਂ ਤਿੰਨਾਂ ਦੀ ਹੀ ਠੀਕ ਸੰਭਾਲ ਤੋਂ ਗਿਆਨ, ਭਗਤੀ ਅਤੇ ਸੇਵਾ ਦਾ ਪ੍ਰਕਾਸ਼ ਹੁੰਦਾ ਹੈ। ਇਸ ਤਰ੍ਹਾਂ ਅਤੇ ਸਿੱਧ ਆਤਮ ਖੇਤਰ ਅੰਦਰ-ਆਤਮਕ ਉਸਾਰੀ ਹੁੰਦੀ ਜਾਂਦੀ ਹੈ ਤੇ ਅੰਦਰ ਦੇ ਆਤਮਕ ਚਸ਼ਮੇ ਫੁੱਟ ਪੈਂਦੇ ਹਨ। ਇਹ ਹੈ ਕਰਮ ਯੋਗੀ ਜਾਂ ਸੰਤ ਸਿਪਾਹੀ ਦੀ ਪੂਰਨ ਤਸਵੀਰ। ਕਰਮਯੋਗੀ ਉਹ ਨਹੀਂ ਜੋ ਨਿਰੇ ਜਪ, ਤਪ ਦੇ ਸਾਧਨਾਂ ਜਾਂ ਪੁੰਨ ਦਾਨ ਤੇ ਯੋਗ ਆਦਿ ਕਰਮਾਂ ਵਿਚ ਲੱਗਾ ਰਹਿੰਦਾ ਹੈ, ਸਗੋਂ ਉਹ ਹੈ ਜਿਸ ਦੇ ਭਗਤੀ ਭਾਵ ਤੋਂ ਉਪਕਾਰ ਤੇ ਸੇਵਾ ਨਿਕਲਦੇ ਹਨ। ਪਰ ਇਸ ਤਰ੍ਹਾਂ ਉਸ ਰੱਬ ਦੀ ਸਾਰੇ ਵਰਤ ਰਹੀ ਏਕਤਾ ਅਨੁਭਵ ਕਰਕੇ ਹੀ ਹੁੰਦਾ ਹੈ। ਸੋ ਇਹ ਹੈ ਗੁਰੂ ਜੀ ਦੇ ਕਿਆਸ ਦਾ ਸੇਵਕ ਜੋ ਭਗਤ ਹੈ, ਗਿਆਨੀ ਹੈ ਤੇ ਹੋਰ ਸਭ ਤਰ੍ਹਾਂ ਨਿਪੁੰਨ ਹੈ।

ਉਪਰ ਲਿਖਿਆ ਲੇਖ "ਸਿੱਖ ਧਰਮ ਦੀਆਂ ਬੁਨਿਆਦਾਂ" ਪੁਸਤਕ ਵਿਚੋਂ ਲਿਆ ਹੈ। ਉਸ ਪੁਸਤਕ ਦੇ ਲੇਖ 'ਆਦਰਸ਼ਕ ਸੇਵਕ' ਵਿਚੋਂ ਜੀਵਨ ਖੇਡ ਬਾਰੇ ਬਹੁਤ ਚਾਨਣ ਮਿਲਦਾ ਹੈ। ਉਸ ਪੁਸਤਕ ਦੇ ਲਿਖਾਰੀ ਸ: ਨਰੈਣ ਸਿੰਘ ਜੀ ਗੁਰਮਤਿ ਦੇ ਮਹਾਨ ਵਿਦਵਾਨ ਹਨ ਤੇ ਉਨ੍ਹਾਂ ਨੇ ਆਪਣੀ ਸਾਰੀ ਉਮਰ ਗੁਰਮਿਤ ਦੀ ਖੋਜ ਵਿਚ ਗੁਜ਼ਾਰੀ ਹੈ। ਪਹਿਲੋਂ ਉਨ੍ਹਾਂ ਸਵਰਗ-ਵਾਸੀ ਪ੍ਰਿੰਸੀਪਲ ਤੇਜਾ ਸਿੰਘ ਨਾਲ ਮਿਲ ਕੇ ਗੁਰੂ ਗ੍ਰੰਥ ਸਾਹਿਬ ਦਾ 'ਸ਼ਬਾਦਰਥ, ਤਿਆਰ ਕੀਤਾ ਸੀ ਜਿਸ ਨੂੰ ਅੱਜ ਕਲ੍ਹ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਛਪਵਾਂਦੀ ਹੈ। ਕੋਈ ਦਰਜਨ ਕੁ ਪੁਸਤਕਾਂ ਉਹਨਾਂ ਅੰਗਰੇਜ਼ੀ ਤੇ ਪੰਜਾਬੀ ਵਿਚ ਸਿੱਖ ਧਰਮ ਅਤੇ ਗੁਰੂ ਇਤਿਹਾਸ ਬਾਬਤ ਲਿਖੀਆਂ ਹਨ ਜਿਨ੍ਹਾਂ ਵਿਚੋਂ ਇਕ **our Heritage** ਚੀਫ ਖਾਲਸਾ ਦੀਵਾਨ ਨੇ ਛਪਵਾਈ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੰਜ ਸਾਲਾ ਅਵਸਰ ਉਤੇ

ਪੰਜਾਬੀ ਯੂਨੀਵਰਸਿਟੀ ਨੇ 'ਗੁਰੂ ਨਾਨਕ ਬਾਣੀ ਪ੍ਰਕਾਸ਼' ਦੀ ਛਪਵਾਈ ਉਹਨਾਂ ਦੀ ਨਿਗਰਾਨੀ ਹੇਠ ਕਰਾਈ ਸੀ। ਮੈਂ ਅਜਿਹੇ ਵਿਦਵਾਨ ਦੀਆਂ ਪੁਸਤਕਾਂ ਨੂੰ ਬਹੁਤ ਪਸੰਦ ਕੀਤਾ ਹੈ ਜਿਨ੍ਹਾਂ ਵਿਚੋਂ 'ਸਿੱਖ ਧਰਮ ਦੀਆਂ ਬੁਨਿਆਦਾਂ' ਇਕ ਹੈ। ਇਸ ਵਿਚੋਂ ਕੁਝ ਜ਼ਰੂਰੀ ਹਿੱਸੇ ਲੈ ਕੇ ਮੈਂ ਸਾਢੇ ਤਿੰਨ ਪੰਨਿਆਂ ਦਾ ਇਕ ਇਸ਼ਤਿਹਾਰ ਰੱਦੀ ਕਾਗਜ਼ ਤੇ ਛਾਪ ਛਾਪ ਕੇ ਬਹੁਤ ਗਿਣਤੀ ਵਿਚ ਵੰਡ ਰਿਹਾ ਹਾਂ। ਵੱਡੇ ਚਿੱਟੇ ਕਾਗਜ਼ ਤੇ ਵੀ ਇਸ਼ਤਿਹਾਰ ਛਾਪਣਾ ਹੈ ਜਿਸ ਉਤੇ ਨੌ ਪੰਨਿਆਂ ਦਾ ਮਜ਼ਮੂਨ ਛਪਦਾ ਹੈ। ਇਸ ਲੇਖ ਦੇ ਇਸ਼ਤਿਹਾਰ ਦੀ ਬਹੁਤ ਪ੍ਰਸੰਸਾ ਹੋ ਰਹੀ ਹੈ। ਇਸ ਲੇਖ ਦਾ ਮਜ਼ਮੂਨ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਬਦ 'ਸੇਵਕ ਕੀ ਓੜਕ ਨਿਬਹੀ ਪ੍ਰੀਤਿ' ਨਾਲ ਆਰੰਭ ਹੁੰਦਾ ਹੈ ਤੇ ਸਾਰਾ ਲੇਖ ਉਸ ਸ਼ਬਦ ਦੀ ਵਿਆਖਿਆ ਹੈ। ਮੇਰੇ ਖਿਆਲ ਵਿਚ ਇਹ ਲੇਖ ਬੰਦੇ ਨੂੰ ਪ੍ਰਾਣੀ-ਮਾਤਰ ਦੀ ਸੇਵਾ ਦੇ ਰਾਹ ਤੇ ਤੁਰਨ ਲਈ ਬੜੀ ਪ੍ਰੇਰਨਾ ਦਿੰਦਾ ਹੈ। ਮੈਨੂੰ ਤਾਂ ਇਸ ਨੂੰ ਪੜ੍ਹ ਕੇ ਮਸਤੀ ਹੀ ਚੜ੍ਹ ਜਾਂਦੀ ਹੈ। ਸ: ਨਰੈਣ ਸਿੰਘ ਜੀ ਦੋ ਹੋਰ ਪੁਸਤਕਾਂ ਦਾ ਖਰੜਾ ਤਿਆਰ ਕਰ ਚੁੱਕੇ ਹਨ ਜਿਹੜੀਆਂ ਛਪਣੀਆਂ ਹਨ। ਉਨ੍ਹਾਂ ਵਿਚੋਂ ਇਕ ਦਾ ਨਾਮ ਹੈ 'ਸਿੱਧ ਗੋਸ਼ਟ' ਤੇ ਦੂਜੀ ਦਾ ਨਾਮ 'ਰੱਬ ਕੀ ਹੈ?' 'ਸੱਚਖੰਡ ਕਿਵੇਂ ਜਾਈਦਾ ਹੈ' ਕਿਤਾਬਚਾ ਵੀ ਪਿੰਗਲਵਾੜੇ ਵਲੋਂ ਛਾਪਿਆ ਗਿਆ ਹੈ। ਉਹਨਾਂ ਦੀ ਲਿਖੀ ੧੯੮ ਪੰਨਿਆਂ ਦੀ ਪੁਸਤਕ 'ਜਪੁ ਜੀ ਸਾਹਿਬ' ਪਿੰਗਲਵਾੜੇ ਵਲੋਂ ੫੦,੦੦੦ ਛਪ ਚੁੱਕੀ ਹੈ, ਜਿਹੜੀ ਜਗਿਆਸੂ ਬੰਦਿਆਂ ਨੂੰ ਮੁਫ਼ਤ ਵੰਡੀ ਜਾ ਰਹੀ ਹੈ, ਖਾਸ ਕਰਕੇ ਕੁੜੀਆਂ ਦੇ ਕਾਲਜਾਂ ਵਿਚ, ਹਸਪਤਾਲਾਂ ਦੀਆਂ ਨਰਸਾਂ ਵਿਚ ਅਤੇ ਸਕੂਲਾਂ ਦੀਆਂ ਅਧਿਆਪਕਾਵਾਂ ਆਦਿ ਵਿਚ ਵੀ ਵੰਡੀ ਜਾ ਰਹੀ ਹੈ। ਸਾਨੂੰ ਪਤਾ ਲੱਗ ਰਿਹਾ ਹੈ ਕਿ ਇਸ ਪੁਸਤਕ ਨੂੰ ਲੜਕੀਆਂ ਬੜੇ ਚਾਉ ਨਾਲ ਪੜ੍ਹ ਰਹੀਆਂ ਹਨ।

ਉਹਨਾਂ ਦੀਆਂ ਹੇਠ ਲਿਖੀਆਂ ਅੰਗਰੇਜ਼ੀ ਪੁਸਤਕਾਂ ਛਪ ਚੁੱਕੀਆਂ ਹਨ :—

Guru Nanak and his images, Book I. The life history of Guru Nanak pages 312, Guru Nanak and his images Book I Part II, and Book III Pages 135, Guru Gobind singh Retold pages 378 The Jap of the Name, Guru Nanak's Jap ji, pages 212. The Holy Guru Arjan pages 384, Guru Nanak's view of life pages 477.

ਮਿਲਣ ਦਾ ਪਤਾ—ਪਿੰਗਲਵਾੜਾ, ਅੰਮ੍ਰਿਤਸਰ ।

# ਜੀਵਨ ਜੁਗਤੀ

—ਪ੍ਰਿੰਸੀਪਲ ਜੋਧ ਸਿੰਘ

ਜਦੋਂ ਮੈਂ ਵਿਦਿਆਰਥੀ ਸਾਂ ਤਾਂ ਮਨੋਵਿਗਿਆਨ ਦੀਆਂ ਪੁਸਤਕਾਂ ਵਿਚ ਲਿਖਿਆ ਹੁੰਦਾ ਸੀ ਕਿ ਮਨੁੱਖ ਇਕ ਵਿਚਾਰਸ਼ੀਲ ਜੰਤੂ ਹੈ। ਪਰ ਜਦੋਂ ਪੱਛਮੀ ਵਿਦਵਾਨਾਂ ਨੇ ਹੋਰ ਖੋਜ ਕੀਤੀ ਅਤੇ ਕਈ ਪਰਤਾਵੇ ਕੀਤੇ ਤਾਂ ਇਹ ਪਤਾ ਲੱਗਾ ਕਿ ਮਨੁੱਖ ਆਪਣੀ ਕ੍ਰਿਆ ਸਦਾ ਵਿਚਾਰ ਦੇ ਆਧਾਰ ਪੁਰ ਨਹੀਂ ਕਰਦਾ। ਇਸ ਦੇ ਸੁਭਾਅ ਵਿਚ ਕਈ ਰੁਚੀਆਂ ਹਨ ਜੋ ਹੋਰ ਪਸ਼ੂਆਂ ਨਾਲ ਸਾਂਝੀਆਂ ਹਨ ਅਤੇ ਇਸ ਤਰ੍ਹਾਂ ਹੋਰ ਪਸ਼ੂਆਂ ਨੂੰ ਉਹ ਕ੍ਰਿਆ ਲਈ ਟੁੰਬਦੀਆਂ ਹਨ ਅਤੇ ਇਸ ਤਰ੍ਹਾਂ ਮਨੁੱਖ ਨੂੰ ਵੀ ਕ੍ਰਿਆ ਲਈ ਉਹੋ ਰੁਚੀਆਂ ਉਤੇਜਤ ਕਰਦੀਆਂ ਹਨ । ਪੱਛਮੀ ਵਿਦਵਾਨਾਂ ਤੇ ਸਾਡੇ ਦੇਸ਼ ਦੇ ਵਿਚਾਰਵਾਨਾਂ ਨੇ ਉਹਨਾਂ ਨੂੰ ਪੰਜਾਂ ਵਿਚ ਵੰਡਿਆ ਹੈ—ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ । ਪੱਛਮੀ ਵਿਦਵਾਨ ਹੁਣ ਇਹ ਮੰਨਦੇ ਹਨ ਕਿ ਜਦੋਂ ਬੱਚਾ ਜੰਮਦਾ ਹੈ ਤਾਂ ਉਸ ਦੇ ਮਨ ਦੀ ਤਖ਼ਤੀ ਕੋਰੀ ਨਹੀਂ ਹੁੰਦੀ। ਉਹ ਇਹਨਾਂ ਪਾਸਵਿਕ ਅਤੇ ਕਈ ਹੋਰ ਬ੍ਰਿਤੀਆਂ ਨੂੰ ਨਾਲ ਲੈ ਕੇ ਆਉਂਦਾ ਹੈ। ਪੱਛਮੀ ਵਿਗਿਆਨਕ ਵਿਚਾਰ-ਧਾਰਾ ਇਹ ਹੈ ਕਿ ਮਨੁੱਖ ਹੌਲੀ ਹੌਲੀ ਪਸ਼ੂ

ਸ਼ਰੇਣੀ ਵਿਚੋਂ ਉਗਮਿਆ ਹੈ ਅਤੇ ਇਹ ਰੁਚੀਆਂ ਉਹ ਵਿਰਸੇ ਵਿਚ ਲੈ ਆਇਆ ਹੈ। ਸਾਡੇ ਦੇਸ਼ ਦੇ ਵਿਚਾਰਵਾਨ ਆਵਾਗਵਨ ਦੇ ਸਿਧਾਂਤ ਅਨੁਸਾਰ ਇਹ ਆਖਦੇ ਹਨ ਕਿ ਜਨਮ ਜਨਮਾਂਤਰਾਂ ਦੇ ਕਰਮਾਂ ਦਾ ਫਲ ਇਕ ਮਨੁੱਖ ਦਾ ਹੁਣ ਦਾ ਸੁਭਾਅ ਹੈ। ਤੁਸੀਂ ਕਿਸੇ ਵਿਚਾਰ-ਧਾਰਾ ਨੂੰ ਚੰਗੇਰਾ ਸਮਝੋ, ਵਿਚਾਰ ਗੋਚਰੇ ਕਰਨ ਵਾਲੀ ਗੱਲ ਇਹ ਹੈ ਕਿ ਮਨੁੱਖ ਦੀ ਕ੍ਰਿਆ ਦਾ ਆਧਾਰ ਆਦਿ ਪਸ਼ੂ ਬ੍ਰਿਤੀਆਂ ਹਨ। ਜਦੋਂ ਉਹਨਾਂ ਦਾ ਟੁੰਬਿਆ ਇਹ ਕੋਈ ਕੰਮ ਕਰ ਬੈਠਦਾ ਹੈ ਤਾਂ ਉਸ ਉੱਤੇ ਪੋਚਾ ਪਾਉਣ ਲਈ ਜਾਂ ਆਪਣੀ ਕਰਤੂਤ ਨੂੰ ਸਹੀ ਸਾਬਤ ਕਰਨ ਲਈ ਦਲੀਲਾਂ ਦਾ ਸਹਾਰਾ ਲੈਂਦਾ ਹੈ। ਮਨੁੱਖ ਆਮ ਤੌਰ ਤੇ ਵਕਤੀ ਮਨੋਵੇਗਾਂ ਦੇ ਆਧਾਰ ਪੁਰ ਕੰਮ ਕਰਦਾ ਹੈ।

ਉਪਰਲੀ ਸੰਖਿਪਤ ਵਿਚਾਰ ਦਾ ਸਿੱਟਾ ਹੈ ਕਿ ਜੀਵਨ ਵਿਚ ਇਹ ਮੰਨ ਲੈਣਾ ਕਿ ਜਿਨ੍ਹਾਂ ਮਨੁੱਖਾਂ ਨਾਲ ਸਾਡਾ ਵਾਸਤਾ ਹੈ ਉਹ ਸਦਾ ਇਕੋ ਜਿਹੀਆਂ ਹਾਲਤਾਂ ਵਿਚ ਇਕੋ ਜਿਹੀ ਕ੍ਰਿਆ ਕਰਨਗੇ, ਠੀਕ ਨਹੀਂ। ਜੋ ਮਨੁੱਖ ਅੱਜ ਤੁਹਾਡੀ ਵਿਰੋਧਤਾ ਕਰ ਰਿਹਾ ਹੈ, ਉਹ ਹੋ ਸਕਦਾ ਹੈ ਦੂਜੀ ਵਾਰ ਪ੍ਰੋੜ੍ਹਤਾ ਕਰੇ। ਕਿਸੇ ਨੂੰ ਆਪਣਾ ਵਿਰੋਧੀ ਸਮਝ ਲੈਣਾ ਭੁੱਲ ਹੈ ਅਤੇ ਜੀਵਨ ਵਿਚ ਦੁੱਖ ਦਾ ਕਾਰਨ ਬਣਦਾ ਹੈ। ਤੁਸਾਂ ਆਪਣੇ ਤਜਰਬੇ ਵਿਚ ਵੇਖਿਆ ਹੋਣਾ ਹੈ ਕਿ ਅੱਜ ਕੁਝ ਆਦਮੀ ਇਕ ਜੱਥਾ ਬਣਾ ਕੇ ਇਕ-ਮਿਕ ਹੋ ਕੇ ਕੰਮ ਕਰ ਰਹੇ ਹਨ। ਥੋੜ੍ਹੇ ਦਿਨਾਂ ਪਿਛੋਂ ਥੋੜ੍ਹੇ ਜਿਹੇ ਨਿੱਖੜ ਜਾਂਦੇ ਹਨ ਅਤੇ ਆਪਣੇ ਸਾਥੀਆਂ ਨੂੰ ਊਜਾਂ ਲਾ ਕੇ ਉਸੇ ਜੱਥੇ ਦੀ ਵਿਰੋਧਤਾ ਕਰਨ ਲੱਗ ਪੈਂਦੇ ਹਨ। ਅੱਜ ਉਹ ਜਦੋਂ ਇਕੱਠੇ ਸਨ ਇਕ ਦੂਜੇ ਦੀ ਉਸਤਤਿ ਕਰਦੇ ਸਨ, ਕੱਲ੍ਹ ਜਦੋਂ ਨਿੱਖੜ ਗਏ ਉਹੋ ਦੇਵਤੇ ਦੈਂਤ ਦਾ ਰੂਪ ਧਾਰ ਲੈਂਦੇ ਹਨ। ਇਕ ਰਾਓ ਵਿਚ ਜਿਨ੍ਹਾਂ ਨੂੰ ਅਸੀਂ ਦੇਵਤੇ ਕਹਿ ਕੇ ਵਡਿਆ ਰਹੇ ਸਾਂ ਉਹਨਾਂ ਦਾ ਆਚਾਰ ਬਦਲ ਜਾਂਦਾ ਹੈ ਅਤੇ ਉਹ ਰਾਖਸ਼

ਬਣ ਜਾਂਦੇ ਹਨ। ਤੁਸਾਂ ਜੇ ਕੋਈ ਜਥਾ ਬਣਾ ਕੇ ਕੰਮ ਕਰਨਾ ਹੈ ਤਾਂ ਇਹ ਕਦੀ ਨਾ ਸਮਝੋ ਕਿ ਜੋ ਤੁਹਾਡਾ ਵਿਰੋਧ ਕਰ ਰਿਹਾ ਹੈ, ਉਹ ਸਾਰੀ ਉਮਰ ਤੁਹਾਡਾ ਵਿਰੋਧੀ ਹੀ ਬਣਿਆ ਰਹੇਗਾ। ਤੁਸੀਂ ਉਸ ਨੂੰ ਨਿੰਦ ਕੇ ਪੱਕਾ ਵਿਰੋਧੀ ਨਾ ਬਣਾਓ । ਮਨੁੱਖਾਂ ਵਿਚ ਗੁਣ, ਔਗੁਣ ਹੁੰਦੇ ਹਨ। ਤੁਸੀਂ ਗੁਣਾਂ ਦੀ ਸਾਂਝ ਕਰੋ। ਆਪਣੇ ਸਾਥੀਆਂ ਦੇ ਔਗੁਣ ਵੇਖ ਕੇ ਅਣਡਿੱਠ ਕਰੋ, ਤਾਂ ਤੁਸਾਂ ਨੂੰ ਕੰਮ ਕਰਦੇ ਹੋਏ ਵੀ ਖੁਸ਼ੀ ਅਨੁਭਵ ਹੋਵੇਗੀ ਅਤੇ ਜਿਸ ਕੰਮ ਨੂੰ ਹੱਥ ਪਾਉਗੇ ਜ਼ਰੂਰ ਸਿਰੇ ਚੜ੍ਹੇਗਾ । ਸਾਰੇ ਮਨੁੱਖ ਇਕੋ ਸੁਭਾਉ ਦੇ ਨਹੀਂ, ਕੋਈ ਮਿਹਨਤੀ ਹੈ ਕੋਈ ਆਲਸੀ। ਕੋਈ ਯਤਨ ਕਰਦਾ ਹੈ ਕਿ ਵਿਚਾਰ ਤੋਂ ਜਿਥੋਂ ਤੀਕ ਹੋ ਸਕਦਾ ਹੈ ਕੰਮ ਲਵੋ, ਕੋਈ ਭਾਵਾਂ ਦੇ ਵੱਸ ਹੋ ਕੇ ਕੰਮ ਕਰਦਾ ਹੈ। ਸਭ ਨੂੰ ਇਕੋ ਰੱਸੇ ਨਾ ਬੰਨ੍ਹੋ । ਹਰ ਇਕ ਦਾ ਸੁਭਾਉ ਦੇਖ ਕੇ ਉਸ ਨਾਲ ਵਰਤੋਂ ਕਰੋ ਤਾਂ ਸੁਖ ਰਹੇਗਾ ਅਤੇ ਸਫਲਤਾ ਵੀ ਹੋਵੇਗੀ।

ਕਈ ਵਾਰ ਇਹ ਹੁੰਦਾ ਹੈ ਕਿ ਤੁਸਾਂ ਕੋਈ ਕੰਮ ਆਰੰਭ ਕੀਤਾ ਹੈ । ਕੁਝ ਸਫਲਤਾ ਉਸ ਵਿਚ ਹੋਣ ਕਰਕੇ ਕੁਝ ਮਾਣ ਤੁਹਾਨੂੰ ਪ੍ਰਾਪਤ ਹੋਇਆ ਹੈ। ਕਈ ਲੋਕ ਈਰਖਾ ਕਾਰਨ ਉਸ ਨੂੰ ਸਹਾਰ ਨਹੀਂ ਸਕਦੇ ਅਤੇ ਉਹ ਉਹੋ ਕੰਮ ਅੱਡਰਾ ਜਥਾ ਬਣਾ ਕੇ ਆਰੰਭ ਦਿੰਦੇ ਹਨ। ਇਸ ਗੱਲ ਤੇ ਤੁਸਾਂ ਨੂੰ ਕੋਈ ਰੋਸ ਨਹੀਂ ਹੋਣਾ ਚਾਹੀਦਾ । ਤੁਸਾਂ ਜੋ ਮਨੋਰਥ ਮੂਹਰੇ ਰੱਖਿਆ ਹੈ ਜੇ ਕੁਝ ਸੱਜਣ ਉਸੇ ਮਨੋਰਥ ਨੂੰ ਤੁਹਾਥੋਂ ਅੱਡਰਾ ਰਹਿ ਕੇ ਪੂਰਾ ਕਰਨਾ ਚਾਹੁੰਦੇ ਹਨ ਤਾਂ ਜੰਮ ਜੰਮ ਕਰਨ। ਆਖਿਰ ਟੀਚਾ ਸਾਡਾ ਤਾਂ ਕਿਸੇ ਖ਼ਾਸ ਮਨੋਰਥ ਦੀ ਸਿੱਧੀ ਹੈ। ਇਸ ਦੇ ਵਿਚ ਕੀ ਫ਼ਰਕ ਪੈਂਦਾ ਹੈ ਕਿ ਉਹ ਤੁਹਾਡੇ ਰਾਹੀਂ ਸਿੱਧ ਹੋਵੇ ਜਾਂ ਕਿਸੇ ਹੋਰ ਦੇ ਰਾਹੀਂ। ਜਿਹੜਾ ਮਨੁੱਖ ਇਹ ਖ਼ਿਆਲ ਕਰ ਬੈਠਾ ਹੈ ਕਿ ਫਲਾਣਾ ਮਨੋਰਥ ਮੇਰੇ ਰਾਹੀਂ ਹੀ ਸਿੱਧ ਹੋਵੇ; ਉਹ ਅਹੰਕਾਰ ਵਿਚ ਫਸ ਗ਼ਿਆ ਹੈ ਅਤੇ ਅਹੰਕਾਰੀ ਸਦਾ ਦੁੱਖੀ ਰਹਿੰਦਾ ਹੈ।

ਆਪਣਾ ਪੂਰਾ ਜ਼ੋਰ ਲਾਉਣ ਲਈ ਸਰੀਰ ਦੀ ਅਰੋਗਤਾ ਅਤੇ ਮਨ ਦੀ ਸ਼ਾਂਤੀ ਦੋ ਜ਼ਰੂਰੀ ਗੁਣ ਹਨ। ਇਸ ਲਈ ਸਰੀਰ ਦੀ ਅਰੋਗਤਾ ਦਾ ਪੂਰਾ ਖ਼ਿਆਲ ਰੱਖੋ। ਰੋਗ ਤਾਂ ਕਈ ਹਨ ਪਰ ਅਰੋਗਤਾ ਦੇ ਨਿਯਮ ਬਹੁਤ ਥੋੜ੍ਹੇ ਹਨ। ਵੇਲੇ ਸਿਰ ਖਾਣਾ, ਸੌਣਾ, ਜਾਗਣਾ, ਕਸਰਤ ਕਰਨੀ, ਇਹ ਅਰੋਗਤਾ ਲਈ ਵੱਡੇ ਸਹਾਇਕ ਹਨ। ਖਾਓ ਸਾਦਾ ਖ਼ੁਰਾਕ ਅਤੇ ਖਾਓ ਇਤਨੀ ਜਿਤਨੀ ਪੱਚ ਜਾਏ। ਸਾਫ ਸੁਥਰੇ ਕੱਪੜੇ ਪਾਓ। ਜ਼ਰੂਰੀ ਨਹੀਂ ਕਿ ਉਹ ਬਹੁਤ ਕੀਮਤੀ ਹੋਣ। ਸਗੋਂ ਕੀਮਤੀ ਕੱਪੜੇ ਪਾ ਕੇ ਉਹਨਾਂ ਦੀ ਸਾਂਭ ਦੀ ਖੇਚਲ ਹੀ ਸਰੀਰ ਲਈ ਇਕ ਦੁੱਖ ਦਾ ਕਾਰਨ ਹੋ ਜਾਂਦੀ ਹੈ। ਸਾਫ਼ ਹਵਾ, ਸਾਫ਼ ਰਿਹਾਇਸ਼, ਸਾਫ਼ ਚੌਗਿਰਦਾ ਇਹ ਸਿਹਤ ਲਈ ਬਹੁਤ ਜ਼ਰੂਰੀ ਹਨ। ਅਰੋਗ ਸਰੀਰ ਮਨ ਦੀ ਅਰੋਗਤਾ ਵਿਚ ਸਹਾਈ ਹੁੰਦਾ ਹੈ।

ਪਰ ਬਿਨਾਂ ਮਨ ਦੀ ਅਰੋਗਤਾ ਦੇ ਸਰੀਰ ਅਰੋਗ ਨਹੀਂ ਹੋ ਸਕਦਾ। ਇਹ ਬਹੁਤ ਘੱਟ ਲੋਕ ਸਮਝਦੇ ਹਨ। ਜਿਸ ਮਨ ਵਿਚ ਸਦਾ ਸਾੜਾ ਤੇ ਈਰਖਾ ਦੀ ਅੱਗ ਬਲਦੀ ਰਹੇ, ਸਦਾ ਵੈਰ-ਵਿਰੋਧ ਅਤੇ ਕ੍ਰੋਧ ਦਾ ਭਾਂਬੜ ਮੱਚਿਆ ਰਹੇ, ਉਹ ਸਰੀਰ ਕਿਸ ਤਰ੍ਹਾਂ ਅਰੋਗ ਰਹਿ ਸਕਦਾ ਹੈ? ਹੁਣ ਤਾਂ ਪੱਛਮੀ ਡਾਕਟਰ ਵੀ ਇਹ ਗੱਲ ਮੰਨ ਗਏ ਹਨ ਕਿ ਜੇ ਬੀਮਾਰ ਨੂੰ ਖ਼ੁਸ਼ ਰੱਖਿਆ ਜਾਵੇ ਤਾਂ ਛੇਤੀ ਅਰੋਗ ਹੋ ਜਾਂਦਾ ਹੈ। ਚਿੰਤਾ ਮਨ ਦਾ ਵੱਡਾ ਰੋਗ ਹੈ। ਇਕ ਮਹਾਤਮਾ ਨੇ ਕਿਹਾ ਹੈ ਕਿ ਚਿੰਤਾ ਚਿਖਾ ਦੇ ਸਮਾਨ ਹੈ, ਸਗੋਂ ਉਸ ਤੋਂ ਵਧੀਕ ਹੈ। ਚਿਖਾ ਤਾਂ ਇਕੋ ਦਿਨ ਸਾੜ ਕੇ ਸਵਾਹ ਕਰ ਦਿੰਦੀ ਹੈ ਪਰ ਚਿੰਤਾ ਹਮੇਸ਼ਾਂ ਸਾੜਦੀ ਰਹਿੰਦੀ ਹੈ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਜੋ ਰੱਬ ਦੇ ਰਾਹ ਪੁਰ ਤੁਰਦਾ ਹੈ, ਉਸ ਦੀ ਚਿੰਤਾ ਮੁੱਕ ਜਾਂਦੀ ਹੈ ਅਤੇ ਅਹੰਕਾਰ ਮਿਟ ਜਾਂਦਾ ਹੈ। ਧਾਰਮਿਕ ਜੀਵਨ ਦਾ ਜੇ ਇਹ ਫਲ ਪ੍ਰਾਪਤ ਨਹੀਂ ਹੋਇਆ ਤਾਂ ਅਸੀਂ ਅਸਲੀ ਧਰਮ ਨੂੰ ਸਮਝਿਆ ਨਹੀਂ।

ਧਰਮ ਦੀ ਸਾਰੀ ਰਹਿਤ ਇਨ੍ਹਾਂ ਮਾਨਸਿਕ ਰੋਗਾਂ ਨੂੰ ਨਸ਼ਟ ਕਰਨ ਲਈ ਹੈ। ਬੇ-ਫ਼ਿਕਰ ਮਨ ਸਵਰਗ ਦਾ ਹੂਟਾ ਹੈ। ਜੇ ਮਨ ਅਰੋਗ ਹੋ ਜਾਵੇ ਤਾਂ ਸਰੀਰ ਸੁਤੇ ਹੀ ਅਰੋਗ ਰਹਿੰਦਾ ਹੈ। ਦਸਮ ਪਾਤਿਸ਼ਾਹ ਨੇ ਫੁਰਮਾਇਆ "ਸਦਾ ਰਹੈ ਕੰਚਨ ਸੀ ਕਾਇਆ" ਉਹਨਾਂ ਦੀ, ਜਿਨ੍ਹਾਂ ਆਪਣਾ ਮਨ ਅਰੋਗ ਕਰ ਲਿਆ ਹੈ।

ਪੱਛਮ ਨੇ ਇਕ ਨਵਾਂ ਪਰਚਾਰ ਸਾਡੇ ਵਿਚ ਕੀਤਾ ਹੈ। ਜਦ ਤਕ ਮਨ ਵਿਚ ਅਸ਼ਾਂਤੀ ਨਾ ਪੈਦਾ ਹੋਵੇ ਪਦਾਰਥਕ ਉਨਤੀ ਲਈ ਉਦਮ ਹੀ ਨਹੀਂ ਪੈਦਾ ਹੁੰਦਾ। ਸਵਾਲ ਇਹ ਹੈ ਕਿ ਪਦਾਰ-ਥਕ ਉੱਨਤੀ ਦਾ ਅੰਤਮ ਪ੍ਰਯੋਜਨ ਕੀ ਹੈ? ਸਰੀਰਕ ਸੁੱਖ। ਸੋ ਉੱਨਤੀ ਜਾਂ ਯਤਨ ਕਰਦਿਆਂ ਜੇ ਉਸ ਨੂੰ ਹੀ ਨਾਸ ਕਰ ਦੇਵੀਏ ਤਾਂ ਯਤਨ ਦਾ ਲਾਭ ਕੀ?

ਇਥੇ ਇਕ ਗੱਲ ਯਾਦ ਰਖਣੀ ਜ਼ਰੂਰੀ ਹੈ ਕਿ ਆਲਸ ਅਤੇ ਸ਼ਾਂਤੀ ਇਕ ਸ਼ੈ ਨਹੀਂ। ਚਿਤ ਸ਼ਾਂਤ ਹੋਵੇ ਤਾਂ ਉੱਦਮ ਸਾਰਾ ਜ਼ੋਰ ਲਾ ਕੇ ਕਰੀਦਾ ਹੈ। ਈਰਖ਼ਾ, ਵੈਰ, ਵਿਰੋਧ, ਚਿੰਤਾ ਉਸ ਤਾਣ ਨੂੰ ਘੱਟ ਕਰ ਦਿੰਦੇ ਹਨ ਜੋ ਅਸੀਂ ਆਪਣੇ ਭਲੇ ਜਾਂ ਦੂਜਿਆਂ ਦੇ ਭਲੇ ਲਈ ਕਰ ਸਕਦੇ ਹਾਂ। ਇਸ ਲਈ ਮਨ ਦਾ ਔਗੁਣ ਰਹਿਤ ਹੋਣਾ ਅਤੇ ਸਰੀਰ ਦਾ ਅਰੋਗ ਹੋਣਾ ਪਦਾਰਥਕ ਉੱਨਤੀ ਲਈ ਆਵੱਸ਼ਕ ਹਨ, ਪਦਾਰਥਕ ਉੱਨਤੀ ਲਈ ਰਲ ਕੇ ਕੰਮ ਕਰਨਾ ਲਾਭਦਾਇਕ ਹੈ। ਪਰ ਲੋਭ ਆਦਿ ਔਗੁਣ ਇਸ ਰਲਵੇਂ ਕੰਮ ਵਿਚ ਵਿਘਨਕਾਰੀ ਹਨ। ਨਿਰਛਲ, ਸੱਚਾ ਤੇ ਮਿਹਨਤੀ ਪੁਰਸ਼ ਸਭ ਦਾ ਮਨ ਜਿੱਤ ਲੈਂਦਾ ਹੈ। ਜਿਸ ਨੇ ਸਾਥੀਆਂ ਦਾ ਇਤਬਾਰ ਪ੍ਰਾਪਤ ਕਰ ਲਿਆ, ਉਸ ਪਦਾਰਥਕ ਉੱਨਤੀ ਦਾ ਪਹਿਲਾ ਪੜਾਓ ਤਹਿ ਕਰ ਲਿਆ। ਅਸਲ ਗੱਲ ਇਹ ਹੈ ਕਿ ਭਾਵੇਂ ਵਿਅਕਤੀਗਤ ਉੱਨਤੀ ਹੋਵੇ ਭਾਵੇਂ ਪੰਥਕ ਜਾਂ ਕੌਮੀ ਉੱਨਤੀ ਸਭ ਦਾ ਨਿਰਭਰ ਉਨ੍ਹਾਂ ਮਨੁੱਖਾਂ ਦੇ ਆਚਰਣ ਦੀ ਉੱਚਤਾ ਪੁਰ ਹੈ ਜੋ ਉਸ ਧਰਮ ਦੇ ਸ਼ਰਧਾਲੂ ਹਨ ਜਾਂ ਉਸ ਦੇਸ਼

ਦੇ ਵਸਨੀਕ ਹਨ। ਪੰਥ ਜਾਂ ਕੌਮ ਮਨੁੱਖਾਂ ਦੇ ਸਮੂਹ ਦਾ ਹੀ ਨਾਮ ਹੈ। ਜੇ ਹਰ ਇਕ ਵਿਅਕਤੀ ਆਪਣੇ ਆਚਰਣ ਨੂੰ ਉੱਚਾ ਕਰੇ ਤਾਂ ਪੰਥ ਜਾਂ ਕੌਮ ਉੱਚੇ ਹੋ ਜਾਂਦੇ ਹਨ। ਇਕ ਅੰਗਰੇਜ਼ ਲੇਖਕ ਕਾਰਲਾਇਲ ਦਾ ਕਥਨ ਹੈ ਕਿ ਦੁਨੀਆਂ ਇਕ ਅਸੰਭਵ ਪ੍ਰਸ਼ਨ ਹੱਲ ਕਰਨ ਵਿਚ ਲੱਗੀ ਹੋਈ ਹੈ। "ਨੀਵੇਂ ਆਚਰਣ ਦੇ ਬੰਦਿਆਂ ਦਾ ਰਲਵਾਂ ਕੰਮ ਕਿਸ ਤਰ੍ਹਾਂ ਉੱਚ ਪਾਇ ਦਾ ਹੋ ਸਕਦਾ ਹੈ ?" ਸਗੋਂ ਰਲਵੇਂ ਕੰਮ ਵਿਚ ਹਰ ਇਕ ਵਿਅਕਤੀ ਦੇ ਆਚਰਣ ਦੀ ਔਸਤ ਨਿਕਲਦੀ ਹੈ : ਜ਼ੰਜ਼ੀਰ ਦੀ ਤਾਕਤ ਉਸ ਦੀ ਸਭ ਤੋਂ ਵਧੀਕ ਕਮਜ਼ੋਰ ਕੜੀ ਤੋਂ ਜ਼ਿਆਦਾ ਨਹੀਂ ਹੋ ਸਕਦੀ। ਦੂਜਿਆਂ ਤੇ ਜ਼ੋਰ ਦੇਣ ਦੀ ਥਾਂ ਕਿ ਉਹ ਚੰਗੇ ਹੋਣ ਕਿਉਂ ਨਾ ਆਪਣੇ ਆਪ ਤੇ ਜ਼ੋਰ ਦੇਵੀਏ ਕਿ ਅਸੀਂ ਚੰਗੇ ਬਣ ਜਾਈਏ। ਜਦੋਂ ਆਪ ਭਲੇ ਬਣ ਜਾਵਾਂਗੇ ਸੰਸਾਰ ਦਾ ਨਕਸ਼ਾ ਹੀ ਬਦਲ ਜਾਏਗਾ। ਭਾਈ ਗੁਰਦਾਸ ਜੀ ਦਾ ਕਥਨ ਹੈ :—

"ਆਪਿ ਭਲਾ ਸਭੁ ਜਗੁ ਭਲਾ ਭਲਾ ਭਲਾ ਸਭਨਾ ਕਰਿ ਦੇਖੈ।
ਆਪਿ ਬੁਰਾ ਸਭੁ ਜਗ ਬੁਰਾ ਸਭ ਕੋ ਬੁਰਾ ਬੁਰੇ ਦੇ ਲੇਖੈ ॥" ੩੧॥੪॥

ਫਿਰ ਇਕ ਉਦਾਹਰਣ ਮਹਾਂਭਾਰਤ ਦੀ ਕਥਾ ਵਿਚੋਂ ਦੇ ਕੇ ਭਾਵ ਸਪੱਸ਼ਟ ਕੀਤਾ ਹੈ—ਯੁਧਿੱਸ਼ਟਰ ਨੂੰ ਆਖਿਆ ਗਿਆ ਕਿ ਹਸਤਨਾਪੁਰ ਵਿਚੋਂ ਕੋਈ ਬੁਰਾ ਆਦਮੀ ਢੂੰਡ ਕੇ ਲੈ ਆ। ਦੁਰਯੋਧਨ ਨੂੰ ਕਿਹਾ ਗਿਆ ਕੋਈ ਭਲਾ ਆਦਮੀ ਢੂੰਡ ਕੇ ਲੈ ਆ। ਦੋਵੇਂ ਸ਼ਾਮ ਨੂੰ ਖ਼ਾਲੀ ਮੁੜ ਆਏ।

"ਬੁਰਾ ਨਾ ਕੋਈ ਯੁਧਿੱਸ਼ਟਰੈ ਦੁਰਯੋਧਨ ਕੋ ਭਲਾ ਨਾ ਦੇਖੈ ॥"

ਕਿਉਂ ? ਭਾਈ ਸਾਹਿਬ ਕਹਿੰਦੇ ਹਨ ਜੋ ਕਰਵੇ ਵਿਚ ਹੁੰਦਾ ਹੈ ਟੂਟੀ ਵਿਚੋਂ ਉਹੋ ਬਾਹਰ ਨਿਕਲਦਾ ਹੈ। ਭਾਵ ਸਾਡਾ ਆਪਣਾ ਦ੍ਰਿਸ਼ਟੀਕੋਣ ਹੀ ਸਭ ਨੂੰ ਬੁਰਾ ਭਲਾ ਬਣਾ ਦਿੰਦਾ ਹੈ। ਜੇ ਅਸੀਂ ਸਭ ਦੇ ਔਗੁਣ ਦੇਖੀਏ ਤਾਂ ਸਭ ਭੈੜੇ ਹੀ ਜਾਪਦੇ ਹਨ। ਜੇ ਗੁਣਾਂ ਵੱਲ ਨਜ਼ਰ ਮਾਰੀਏ ਤਾਂ ਸਭ ਭਲੇ।

ਕਿਸੇ ਤੇ ਇਤਬਾਰ ਨਾ ਕਰਨਾ, ਹਰ ਇਕ ਨੂੰ ਸ਼ੱਕ ਦੀ ਨਿਗਾਹ ਨਾਲ ਵੇਖਣਾ ਚਿੱਤ ਨੂੰ ਅਸ਼ਾਂਤ ਰੱਖਦਾ ਹੈ। ਹੋ ਸਕਦਾ ਹੈ ਕੋਈ ਮਨੁੱਖ ਵਿਸਾਹਘਾਤ ਕਰੇ, ਪਰ ਹਰ ਵੇਲੇ ਸ਼ੱਕ ਅਤੇ ਚਿੰਤਾ ਦਾ ਮਨ ਵਿਚ ਰਹਿਣਾ ਦੁਖਦਾਈ ਹੈ। ਚੋਰ ਤਾਂ ਕਦੀ ਆਵੇਗਾ ਪਰ ਇਸ ਸ਼ੱਕ ਵਿਚ ਕਿ ਮਤਾਂ ਚੋਰ ਨਾ ਆ ਜਾਵੇ, ਰੋਜ਼ ਉਨੀਂਦੇ ਕੱਟਣਾ ਕੋਈ ਸਿਆਣਪ ਦੀ ਗੱਲ ਨਹੀਂ।

ਇਕ ਹੋਰ ਮਾਨਸਿਕ ਵਹਿਮ ਹੈ ਜਿਸ ਵਿਚ ਸਾਡਾ ਬਹੁਤ ਸਾਰਾ ਸਮਾਂ ਅਜਾਂਈ ਜਾਂਦਾ ਹੈ। ਅਸੀਂ ਬਹੁਤਾ ਚਿਰ ਤਾਂ ਬੀਤੇ ਹੋਏ ਸਮੇਂ ਦੀਆਂ ਉਕਾਈਆਂ ਪੁਰ ਅਫਸੋਸ ਕਰਨ ਵਿਚ ਲੰਘਾ ਦਿੰਦੇ ਹਾਂ ਜਾਂ ਆਵਣ ਵਾਲੇ ਸਮੇਂ ਲਈ ਬਾਨ੍ਹਣੂੰ ਬੰਨ੍ਹਣ ਵਿਚ। ਅਮਕੇ ਸਮੇਂ ਜੇ ਮੈਂ ਫਲਾਣੀ ਗੱਲ ਐਸ ਤਰ੍ਹਾਂ ਕਰਦਾ ਤਾਂ ਮੈਨੂੰ ਬਹੁਤ ਸਾਰਾ ਲਾਭ ਹੋਣਾ ਸੀ। ਫਲਾਣਾ ਸੌਦਾ ਜੇ ਮੈਂ ਫਲਾਣੇ ਮੌਕੇ ਤੇ ਕਰ ਲੈਂਦਾ ਤਾਂ ਕਿਤਨੀ ਖੱਟੀ ਹੁੰਦੀ। ਇਹ ਮਨ ਦੇ ਲੱਡੂ ਭੋਰਨੇ ਉੱਕਾ ਹੀ ਨਿਸਫਲ ਹਨ। ਬੀਤਿਆ ਸਮਾਂ ਜਾਂ ਬੀਤ ਚੁੱਕੇ ਮੌਕੇ ਮੁੜ ਨਹੀਂ ਆ ਸਕਦੇ। ਉਹਨਾਂ ਨੂੰ ਯਾਦ ਕਰਨ ਦਾ ਇਕੋ ਹੀ ਲਾਭ ਹੋ ਸਕਦਾ ਹੈ ਕਿ ਅਸੀਂ ਫਿਰ ਉਹੋ ਜਿਹੀ ਭੁੱਲ ਨਾ ਕਰੀਏ। ਬੀਤ ਚੁੱਕੀਆਂ ਉਕਾਈਆਂ ਉਤੇ ਅਫ਼ਸੋਸ ਕਰਨਾ ਉੱਕਾ ਹੀ ਫ਼ਜ਼ੂਲ ਹੈ।

ਮਨੁੱਖ ਦਾ ਸੁਭਾਅ ਹੈ ਕਿ ਅੱਗੇ ਲਈ ਸੁੱਖ ਦੇ ਬਾਨ੍ਹਣੂੰ ਬੰਨ੍ਹੇ। ਪਰ ਜੋ ਕੁਝ ਅੱਗੋਂ ਵਾਪਰਨਾ ਹੈ, ਉਹ ਭਾਵੇਂ ਅਸੀਂ ਕਿਤ-ਨੀਆਂ ਸੋਚਾਂ ਸੋਚੀਏ ਪੂਰਨ ਤੌਰ ਪੁਰ ਸਾਡੀ ਗਿਆਤ ਵਿਚ ਨਹੀਂ ਆ ਸਕਦਾ। ਨੌਵੇਂ ਗੁਰੂ ਪਾਤਸ਼ਾਹ ਦਾ ਫੁਰਮਾਨ ਹੈ:—

ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ ॥ ਪੰਨਾ ੧੪੨੮

ਅਸੀਂ ਕੁਝ ਹੋਰ ਸੋਚਦੇ ਹਾਂ, ਹੋ ਕੁਝ ਹੋਰ ਜਾਂਦਾ ਹੈ। ਫਿਰ ਕਰੀਏ ਕੀ? ਇਕ ਗੱਲ ਨਿਸ਼ਚਿਤ ਹੈ, ਜੇ ਕਣਕ ਬੀਜਾਂਗੇ ਤਾਂ ਕਣਕ ਉਗੇਗੀ, ਜੇ ਜੌਂ ਬੀਜਾਂਗੇ ਤਾਂ ਜੌਂ। ਇਸ ਲਈ ਅਗੋਂ

ਚੰਗਾ ਫਲ ਪ੍ਰਾਪਤ ਕਰਨ ਲਈ ਵਰਤਮਾਨ ਵਿਚ ਚੰਗੇ ਬੀਜ ਬੀਜਣੇ ਚਾਹੀਦੇ ਹਨ ਫਿਰ ਹੋਰ ਸੋਚਾਂ ਸੋਚਣ ਦੀ ਲੋੜ ਨਹੀਂ। ਭਾਈ ਗੁਰਦਾਸ ਜੀ ਕਹਿੰਦੇ ਹਨ :—

'ਵਰਤਮਾਨ ਵਿਚ ਵਰਤਦਾ ਹੋਵਣਹਾਰ ਸੋਈ ਪਰਵਾਨਾ'

ਭਾਵ ਸਿੱਖ, ਭੂਤ ਦਾ ਅਫਸੋਸ ਅਤੇ ਭਵਿੱਖ ਦੀ ਚਿੰਤਾ ਨਹੀਂ ਕਰਦਾ। ਜੋ ਕੁਝ ਹੋ ਸਕਦਾ ਹੈ ਵਰਤਮਾਨ ਵਿਚ ਕਰੀ ਜਾਂਦਾ ਹੈ। ਜੋ ਅਗੋਂ ਹੋਵੇਗਾ ਉਹ ਜਿਸ ਵੇਲੇ ਆਵੇਗਾ ਭਾਣਾ ਮੰਨ ਕੇ ਸਹਾਰੇਗਾ। ਉਸ ਨੂੰ ਇਹ ਨਿਸਚਾ ਹੈ ਭਵਿੱਖ ਦੀ ਚਿੰਤਾ ਕਰਨ ਦੀ ਲੋੜ ਨਹੀਂ, ਜੇ ਹੁਣ ਮੈਂ ਚੰਗੇ ਕਰਮ ਦਾ ਬੀਜ ਪਾਵਾਂਗਾ ਤਾਂ ਫ਼ਲ ਜ਼ਰੂਰ ਚੰਗਾ ਹੋਵੇਗਾ।

"ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥" ਪੰਨਾ ੧੩੪

ਪਰ ਅਸੀਂ ਭੈੜੇ ਕੰਮ ਕਰਕੇ ਉਹਨਾਂ ਦੇ ਫਲ ਤੋਂ ਜਿਵੇਂ ਕਿਵੇਂ ਬਚਣਾ ਚਾਹੁੰਦੇ ਹਾਂ, ਇਹ ਅਸੰਭਵ ਹੈ ਸਾਨੂੰ ਫ਼ਰੀਦ ਜੀ ਦਾ ਉਪਦੇਸ਼ ਭੁੱਲ ਜਾਂਦਾ ਹੈ ਕਿ......

ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥
ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ ॥ ਪੰਨਾ ੧੩੭੯.

ਮਨ ਨੂੰ ਸ਼ਾਂਤ ਰੱਖਣ ਲਈ ਨਾਲ ਲੱਗਦੇ ਹੀ ਇਕ ਹੋਰ ਵਿਚਾਰ ਬਹੁਤ ਲੋੜੀਂਦਾ ਹੈ। ਸੰਸਾਰ ਵਿਚ ਸਾਨੂੰ ਕਈ ਮਨੁੱਖਾਂ ਨਾਲ ਵਾਹ ਪੈਂਦਾ ਹੈ ਭੈੜਿਆਂ ਚੰਗਿਆਂ ਸਭ ਨਾਲ। ਹੁਣ ਜੋ ਸਾਡੇ ਨਾਲ ਭੈੜੀ ਤਰ੍ਹਾਂ ਵਰਤਦੇ ਹਨ, ਸਾਡਾ ਵਰਤਾਵਾ ਉਹਨਾਂ ਨਾਲ ਕਿਹੋ ਜਿਹਾ ਹੋਵੇ ? ਕੀ ਅਸੀਂ ਬਦਲਾ ਨਾ ਲਈਏ ? ਜੇ ਅਸੀਂ ਅਗੋਂ ਚੁੱਪ ਕਰ ਗਏ ਤਾਂ ਉਹ ਸਦਾ ਹੀ ਸਾਡੇ ਸਿਰ ਚੜ੍ਹੇ ਰਹਿਣਗੇ। ਪਹਿਲਾ ਪ੍ਰਸ਼ਨ ਇਹ ਹੈ ਕਿ ਕੀ ਸਾਡੇ ਵਿਚ ਸਭ ਤੋਂ ਬਦਲਾ ਲੈਣ ਦੀ ਸਮਰਥਾ ਹੈ ? ਸਾਥੋਂ ਹੀਣੇ ਤਾਂ ਘੱਟ ਹੀ ਸਾਡੇ ਨਾਲ ਭੈੜਾ ਸਲੂਕ ਕਰਦੇ ਹਨ। ਜ਼ੋਰਾਵਰ ਹੀ ਆਪ ਤੋਂ ਹੀਣਿਆਂ

ਦੀ ਪੱਤ ਲਾਹੁੰਦੇ ਹਨ। ਹੁਣ ਜ਼ੋਰਾਵਰ ਤੋਂ ਬਦਲਾ ਲੈਣਾ ਸੌਖਾ ਨਹੀਂ। ਸਾਨੂੰ ਕਈ ਹੋਰਨਾ ਦੀਆਂ ਮਿੰਨਤਾਂ ਕਰਕੇ ਉਹਨਾਂ ਨੂੰ ਆਪਣੇ ਨਾਲ ਰਲਾਣਾ ਪਏਗਾ। ਜੇ ਉਨ੍ਹਾਂ ਬਦਲਾ ਲੈਣ ਵਿਚ ਸਾਡੀ ਸਹਾਇਤਾ ਕੀਤੀ ਤਾਂ ਮੌਕਾ ਬਣਨ ਤੇ ਸਾਨੂੰ ਉਹਨਾਂ ਦੀ ਸਹਾਇਤਾ ਕਰਨੀ ਪਵੇਗੀ। ਪਰ ਬਦਲਾ ਲੈਣ ਨਾਲ ਕੋਈ ਇਹ ਸਿਲਸਿਲਾ ਮੁੱਕ ਨਹੀਂ ਜਾਣਾ। ਸਾਡਾ ਵਿਰੋਧੀ ਹੋਰ ਭੜਕੇਗਾ ਅਤੇ ਉਹ ਵੀ ਵਾਰੀ ਲਾਹੁਣ ਦਾ ਯਤਨ ਕਰੇਗਾ। ਇਹ ਕੜੀ ਲੰਮੀ ਹੁੰਦੀ ਪਤਾ ਨਹੀਂ ਕਿਥੇ ਜਾ ਕੇ ਮੁਕੇਗੀ ਅਤੇ ਅਸੀਂ ਸਾਰੀ ਉਮਰ ਦਾ ਬਖੇੜਾ ਸਹੇੜ ਲਵਾਂਗੇ ਅਤੇ ਆਪਣੇ ਪੁੱਤਰਾਂ, ਪੋਤਰਿਆਂ ਲਈ ਵੀ ਇਕ ਦੁੱਖ ਦਾ ਕਾਰਨ ਛੱਡ ਜਾਵਾਂਗੇ। ਪਰ ਜੇ ਖਿਮਾਂ ਤੋਂ ਕੰਮ ਲਈਏ ਤਾਂ ਸਾਡੇ ਅੰਦਰ ਬਦਲੇ ਦੀ ਅੱਗ ਬਲਣੀ ਬੰਦ ਹੋ ਜਾਵੇਗੀ। ਖਿਮਾਂ ਕਾਇਰਤਾ ਦਾ ਨਾਮ ਨਹੀਂ। ਕਾਇਰ, ਮਨ ਵਿਚੇ ਖਿਝਦਾ ਅਤੇ ਬਦਲਾ ਲੈਣ ਦੀਆਂ ਬਣਤਰਾਂ ਬਣਾਉਂਦਾ ਰਹਿੰਦਾ ਹੈ। ਪਰ ਖਿਮਾਂ ਇਸ ਅੱਗ ਨੂੰ ਸ਼ਾਂਤ ਕਰ ਦਿੰਦੀ ਹੈ ਅਤੇ ਬਦਲਿਆਂ ਦੀ ਕੜੀ ਜੋ ਖ਼ਬਰੇ ਕਿਤਨੀ ਲੰਮੀ ਹੋ ਜਾਣੀ ਸੀ, ਇਥੇ ਹੀ ਟੁੱਟ ਜਾਂਦੀ ਹੈ। ਨਿਰਾ ਖਿਮਾਂ ਹੀ ਨਹੀਂ ਖੋਟ ਨੂੰ ਵੀ ਮਨੋ ਕੱਢ ਦਿਓ। ਨਹੀਂ ਤਾਂ ਜਦ ਤੀਕ ਉਸ ਭੈੜੇ ਸਲੂਕ ਦੀ ਯਾਦ ਮਨ ਵਿਚ ਰਹੇਗੀ, ਤੁਸੀਂ ਕੁੜ੍ਹਦੇ ਰਹੋਗੇ। ਇਸ ਲਈ 'ਖਿਮਾਂ ਕਰੋ ਤੇ ਭੁਲ ਜਾਓ' ਦੇ ਅਸੂਲ ਨੂੰ ਵਰਤਣਾ ਦੂਜੇ ਤੇ ਅਹਿਸਾਨ ਨਹੀਂ ਇਹ ਤਾਂ ਆਪਣੇ ਮਨੋਂ ਸਾੜੇ ਤੇ ਖਿੱਝ ਦੀ ਅੱਗ ਨੂੰ ਬਾਹਰ ਕੱਢਣ ਦਾ ਇਕ ਉਪਾਅ ਹੈ। ਇਹ ਡਰ ਕਿ ਫੇਰ ਭੈੜੇ ਮਨੁੱਖ ਸਾਨੂੰ ਘੜੀ ਮੁੜੀ ਤੰਗ ਕਰਨਗੇ, ਨਿਰਮੂਲ ਹੈ। ਤੁਸਾਂ ਬਦਲਾ ਨਹੀਂ ਲਿਆ। ਖਿਮਾਂ ਤੋਂ ਕੰਮ ਲਿਆ ਹੈ। ਇਸ ਦਾ ਅਗਲੇ ਦੇ ਮਨ ਤੇ ਵੀ ਪ੍ਰਭਾਵ ਪਏਗਾ। ਵੀਹ ਵਿਸਵੇ ਉਹ ਫਿਰ ਅਜਿਹਾ ਕੰਮ ਨਹੀਂ ਕਰੇਗਾ। ਇਹ ਪਰਤਾਅ ਕੇ ਵੇਖਣ ਵਾਲੀ ਸਚਾਈ ਹੈ। ਉਕਤੀ ਯੁਕਤੀ ਨਾਲ ਇਸ ਦੀ ਸਮਝ ਆਉਣੀ ਔਖੀ ਹੈ।

ਸ਼ਖਸੀ ਜੀਵਨ ਨੂੰ ਸੁੱਖ ਨਾਲ ਬਿਤਾਉਣ ਲਈ ਤਾਂ ਜੋ ਕੁਝ ਉਪਰ ਲਿਖਿਆ ਜਾ ਚੁੱਕਿਆ ਹੈ, ਉਹ ਕਾਫੀ ਹੈ ਪਰ ਕਈ ਵੇਰ ਸਾਡਾ ਚਿਤ ਕਰਦਾ ਹੈ ਕਿ ਅਸੀਂ ਪੰਥ, ਦੇਸ਼ ਜਾਂ ਮਨੁੱਖ-ਮਾਤਰ ਦੀ ਸੇਵਾ ਕਰੀਏ। ਮਨੁੱਖੀ ਮਨ ਇਕ ਵੱਡਾ ਬਹੁਰੂਪੀਆ ਹੈ ਇਸ ਦੀ ਹੇਠਲੀ ਤਹਿ ਵਿਚ ਕੁਝ ਹੋਰ ਭਾਵ ਹੁੰਦਾ ਹੈ ਅਤੇ ਬਾਹਰੋਂ ਕੁਝ ਹੋਰ ਸਵਾਂਗ ਧਾਰ ਲੈਂਦਾ ਹੈ। ਦੂਜਿਆਂ ਦੀ ਸੇਵਾ ਵਿਚ ਲੱਗਣਾ ਕੋਈ ਸੌਖਾ ਕੰਮ ਨਹੀਂ। ਇਹ ਅਤੀ ਕਠਿਨ ਕੰਮ ਹੈ। ਗੁਰੂ ਨਾਨਕ ਦੇਵ ਜੀ ਨੇ ਇਸ ਦੀ ਸੁੰਦਰ ਵਿਆਖਿਆ ਕੀਤੀ ਹੈ :—

ਸੇਵ ਕੀਤੀ ਸੰਤੋਖੀਈਂ ਜਿਨ੍ਹੀ ਸਚੋ ਸਚੁ ਧਿਆਇਆ ॥
ਓਨ੍ਹੀ ਮੰਦੇ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥
ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥
ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ ॥
ਵਡਿਆਈ ਵਡਾ ਪਾਇਆ ॥ ਪੰਨਾ ਨੰ: ੪੬੬

ਪਹਿਲਾਂ ਇਸ ਗੱਲ ਦਾ ਨਿਰਣਾ ਕਰਨਾ ਹੈ ਕਿ ਸੱਚਮੁਚ ਸਾਡੀ ਚਾਹ ਸੇਵਾ ਦੀ ਹੈ ਜਾਂ ਸੇਵਾ ਦਾ ਪੱਜ ਲਾ ਕੇ ਆਪਣਾ ਪ੍ਰਯੋਜਨ ਸਿੱਧਾ ਕਰਨ ਦੀ। ਗੁਰੂ ਜੀ ਲਿਖਦੇ ਹਨ ਕਿ ਸੇਵਾ ਨਿਰੇ ਸੰਤੋਖੀ ਪੁਰਸ਼ ਹੀ ਕਰ ਸਕਦੇ ਹਨ। ਭਾਵ ਜਿਨ੍ਹਾਂ ਆਪਣੀ ਵਡਿਆਈ ਦੀ ਚਾਹ ਨੂੰ ਡੱਕਾ ਦੇ ਦਿਤਾ ਹੈ, ਉਹ ਫਿਰ ਸਕੱਤਰ ਜਾਂ ਪ੍ਰਧਾਨ ਬਣਨ ਦੀ ਚਾਹ ਨਹੀਂ ਰੱਖਦੇ। ਦੂਜੀ ਸਿਫਤ ਉਹਨਾਂ ਦੀ ਇਹ ਹੈ ਕਿ ਉਹਨਾਂ ਕੇਵਲ ਸੱਚ ਦਾ ਆਸਰਾ ਲਿਆ ਹੈ ਕਈ ਵਾਰ ਵੇਖਿਆ ਗਿਆ ਹੈ ਕਿ ਸੇਵਾ ਦਾ ਚਾਅ ਦੱਸ ਕੇ ਕੁਝ ਲੋਕ ਇਕ ਜਥਾ ਬਣਾਂਦੇ ਹਨ। ਫਿਰ ਆਪਸ ਵਿਚ ਔਹਦਿਆਂ ਲਈ ਝਗੜੇ ਪੈਂਦੇ ਹਨ। ਆਪਣਾ ਪ੍ਰਯੋਜਨ ਸਿੱਧ ਕਰਨ ਲਈ ਦੂਜਿਆਂ ਉਤੇ ਝੂਠੀਆਂ ਊਜਾਂ ਲਾਂਦੇ ਹਨ। ਉਹ ਅਸਲੀ ਸੇਵਕ ਨਹੀਂ ਉਹ ਸਵਾਂਗੀ ਹਨ। ਅਸਲੀ ਸੇਵਕ ਸੱਚ ਨੂੰ ਸਦਾ ਧਿਆਨ

ਵਿਚ ਰੱਖਦਾ ਹੈ। ਉਹ ਭੈੜੇ ਪਾਸੇ ਕਦਮ ਨਹੀਂ ਚੁੱਕਦਾ। ਉਸ ਦਾ ਆਚਰਣ ਸਵੱਛ ਹੈ। ਸਦਾ ਦੂਜਿਆਂ ਦਾ ਭਲਾ ਕਰਕੇ ਧਰਮ ਕਮਾਉਣਾ ਹੀ ਉਸ ਦਾ ਆਦਰਸ਼ ਹੈ। ਆਮ ਤੌਰ ਪਰ ਮਨੁੱਖ ਰੀਸੋ-ਰੀਸੀ ਕੋਈ ਕੰਮ ਕਰਦਾ ਹੈ ਤਾਂ ਜੁ ਭਾਈਚਾਰੇ ਵਿਚ ਉਹ ਆਗੂਆਂ ਵਿਚ ਗਿਣਿਆ ਜਾਏ। ਪਰ ਅਸਲੀ ਸੇਵਕ ਇਨ੍ਹਾਂ ਦੁਨਿਆਵੀ ਬੰਧਨਾਂ ਨੂੰ ਤੋੜ ਸੁੱਟਦਾ ਹੈ। ਉਸ ਨੇ ਸੰਤੋਖ ਧਾਰ ਲਿਆ ਹੈ। ਉਹ ਸਾਦਾ ਜੀਵਨ ਬਸਰ ਕਰਦਾ ਹੈ। ਖਾਣ ਪੀਣ ਦੇ ਚਸਕੇ ਉਸ ਨੂੰ ਨਹੀਂ ਲੁਭਾਉਂਦੇ। ਅਜਿਹੇ ਸੇਵਕ ਉੱਪਰ ਨਿਰੰਕਾਰ ਬਖ਼ਸ਼ਿਸ਼ ਦੀ ਨਜ਼ਰ ਕਰਦਾ ਹੈ। ਉਸ ਨੂੰ ਹੋਰ ਸੇਵਾ ਮਿਲਦੀ ਹੈ ਤੇ ਉਹ ਹੋਰ ਲੋਕਾਂ ਵਿਚ ਜੱਸ ਖਟਦਾ ਹੈ ਪਰ ਆਪ ਉਹ ਇਹ ਸਮਝਦਾ ਹੈ ਕਿ ਹੇ ਨਿਰੰਕਾਰ, ਇਹ ਸਭ ਤੇਰੀ ਵਡਿ-ਆਈ ਹੈ, ਨਹੀਂ ਤਾਂ ਮੈਂ ਨੀਚ ਕੌਣ ਹਾਂ। ਇਸ ਪ੍ਰਕਾਰ ਸੇਵਾ ਕਰਦਾ ਹੋਇਆ ਉਹ ਅੰਤ ਨਿਰੰਕਾਰ ਨੂੰ ਜਾ ਮਿਲਦਾ ਹੈ ਪਰ ਅਸੀਂ ਇਹਨਾਂ ਅਸੂਲਾਂ ਨੂੰ ਨਹੀਂ ਅਪਨਾਉਂਦੇ। ਸੇਵਾ ਤੋਂ ਸੁੱਖ ਮਿਲਦਾ ਹੈ ਪਰ ਅਸੀਂ ਸੇਵਾ ਕਰਦੇ ਹੋਏ ਲੋਕਾਂ ਨਾਲ ਵੈਰ ਵਿਰੋਧ ਵਧਾ ਲੈਂਦੇ ਹਾਂ ਅਤੇ ਸੁੱਖ ਦੀ ਥਾਂ ਦੁੱਖ ਪ੍ਰਾਪਤ ਕਰਦੇ ਹਾਂ। ਪਹਿਲਾ ਨਿਯਮ ਤਾਂ ਇਹ ਹੈ ਕਿ ਸੇਵਾ ਦਾ ਭਾਰ ਆਪਣੇ ਸਿਰ ਤੇ ਲੈਣ ਤੋਂ ਪਹਿਲਾਂ ਮਨੁੱਖ ਆਪਣਾ ਆਚਰਣ ਅਜਿਹਾ ਬਣਾਵੇ ਕਿ ਉਹ ਲੋਕਾਂ ਨੂੰ ਕੰਡੇ ਵਾਂਗ ਨਾ ਚੁੱਭੇ। ਸੇਵਾ ਦੀ ਭਾਵ ਕੁਰਬਾਨੀ ਹੈ ਆਪਣੇ ਤਨ ਦੀ, ਆਪਣੇ ਮਨ ਦੀ ਅਤੇ ਆਪਣੇ ਧਨ ਦੀ। ਜੇ ਇਸ ਕੁਰਬਾਨੀ ਦਾ ਲਾਭ ਕੁਝ ਮਨ ਵਿਚ ਮਿਥਿਆ ਹੋਇਆ ਹੈ ਤਾਂ ਇਹ ਸੇਵਾ ਨਹੀਂ। ਇਹ ਉਸ ਲਾਭ ਲਈ ਇਕ ਰਾਸ ਲਾਉਣਾ ਹੈ। ਫੁਰਮਾਨ ਹੈ :—ਸੇਵਾ ਕਰਤ ਹੋਇ ਨਿਹਕਾਮੀ। ਸੇਵਾ, ਬਿਨਾਂ ਕਿਸੇ ਲਾਭ ਦੀ ਇਛਿਆ ਦੇ ਕਰੇ ਉਸ ਨੂੰ ਦੁਨਿਆਵੀ ਲਾਭ ਮਿਲੇ ਨਾ ਮਿਲੇ, ਨਿਰੰਕਾਰ ਦੀ ਪ੍ਰਾਪਤੀ ਹੋ ਜਾਂਦੀ ਹੈ।

ਗ੍ਰਿਹਸਥ ਵਿਚ ਰਹਿੰਦੇ ਹੋਏ ਸੇਵਾ ਹੀ ਇਕ ਵਸੀਲਾ ਹੈ ਜੋ ਹਉਮੈ ਦਾ ਨਾਸ਼ ਕਰਦਾ ਹੈ। ਪਰ ਜੇ ਸੇਵਾ ਕਰਦਿਆਂ ਅਹੰਕਾਰ ਹੋਰ ਵਧੇ ਤਾਂ ਸਮਝੋ ਕਿ ਅਸੀਂ ਸੇਵਾ ਨਹੀਂ ਕਰ ਰਹੇ। ਅਸੀਂ ਪੁੱਠੇ ਪਾਸੇ ਪੈ ਗਏ ਹਾਂ। ਸੇਵਾ ਸ਼ਖ਼ਸੀ ਲਾਭ ਲਈ ਕੰਮ ਕਰਨ ਤੋਂ ਇਕ ਉਚੇਰਾ ਕਦਮ ਹੈ, ਜਿਥੇ ਫ਼ਲ ਦੀ ਕੋਈ ਆਸ ਨਹੀਂ। ਜੇ ਇਸ ਪ੍ਰਕਾਰ ਸੇਵਾ ਕਰ ਸਕਦੇ ਹੋ ਤਾਂ ਅੱਗੇ ਆਓ, ਪੰਥ ਅਤੇ ਦੇਸ਼ ਨੂੰ ਸੇਵਕਾਂ ਦੀ ਬੜੀ ਲੋੜ ਹੈ ਪਰ ਜੇ ਅਜੇ ਅਪਣੱਤ ਦੀ ਕੁਰਬਾਨੀ ਨਹੀਂ ਕਰ ਸਕਦੇ, ਤਾਂ ਸੇਵਾ ਦਾ ਸਵਾਂਗ ਧਾਰ ਕੇ ਨਾ ਆਪਣੇ ਦੁੱਖ ਵਧਾਉ, ਨਾ ਦੂਜਿਆਂ ਨੂੰ ਦੁਖੀ ਕਰੋ।

ਸੇਵਾ ਜੋ ਆਪਣੇ †ਹਮਖ਼ਿਆਲਾਂ ਨਾਲ ਰਲ ਕੇ ਕੀਤੀ ਜਾਵੇ ਤਾਂ ਚਾਓ ਵੀ ਕਾਇਮ ਰਹਿੰਦਾ ਹੈ ਅਤੇ ਫਲ ਵੀ ਵਧੀਕ ਹੁੰਦਾ ਹੈ। 'ਇਕ ਇਕ ਦੋ ਗਿਆਰਾਂ'। ਯੂਰਪ ਦੀ ਰੀਸੋ ਰੀਸੀ ਅਸਾਂ ਡੈਮੋਕ੍ਰੇਟਿਕ ਤਰੀਕਾ ਅਪਨਾਇਆ ਹੈ ਪਰ ਇਹ ਤਰੀਕਾ ਉਹ ਮਨੁੱਖ ਸਫ਼ਲ ਕਰ ਸਕਦੇ ਹਨ ਜਿਨ੍ਹਾਂ ਦੇ ਸੁਭਾਗ ਵਿਚ ਕੁਝ ਖ਼ਾਸ ਗੁਣ ਹੋਣ। ਦੂਜੇ ਦੀ ਰਾਇ ਨੂੰ ਉਤਨਾ ਹੀ ਵਜ਼ਨ ਦੇਣਾ ਜਿਤਨਾ ਆਪਣੀ ਨੂੰ ਅਤੇ ਬਿਨਾਂ ਵਿਚਾਰ ਅਤੇ ਪ੍ਰੇਰਨਾ ਦੇ ਹੋਰ ਕੋਈ ਹਥਿਆਰ ਆਪਣੀ ਰਾਇ ਦੂਜਿਆਂ ਨੂੰ ਮਨਾਉਣ ਲਈ ਵਰਤਣਾ। ਅਸੀਂ ਝੱਟ ਜੋ ਸਾਡੇ ਹਮਖ਼ਿਆਲ ਨਾ ਹੋਣ ਉਹਨਾਂ ਨਾਲ ਰੁੱਸ ਕੇ ਉਹਨਾਂ ਨੂੰ ਊਜਾਂ ਲਾਉਣ ਲੱਗ ਪੈਂਦੇ ਹਾਂ, ਇਹ ਤਰੀਕਾ ਠੀਕ ਨਹੀਂ। ਵਿਚਾਰ ਅਤੇ ਪ੍ਰੇਰਨਾ ਦੁਆਰਾ ਆਪਣੀ ਗੱਲ ਮਨਾਓ। ਨਾ ਮੰਨੀ ਜਾਏ ਤਾਂ ਯਤਨ ਕਰੀ ਚਲੋ ਕਿ ਤੁਹਾਡੇ ਹਮਖ਼ਿਆਲ ਵਧਣ, ਪਰ ਹੋਛੇ ਹਥਿਆਰਾਂ ਤੇ ਨਾ ਉਤਰੋ। ਦੇਸ਼ ਜਾਂ ਪੰਥ ਖ਼ਾਤਰ ਕੰਮ ਕਰਦੇ ਹੋਏ ††ਜਾਤੀਆਤ ਤੇ ਕਦੀ ਨਾ

---

†ਹਮਖ਼ਿਆਲ—ਜਿਸ ਦੇ ਖ਼ਿਆਲ ਸਾਡੇ ਨਾਲ ਮਿਲਦੇ ਹੋਣ।
††ਜਾਤੀਆਤ—ਕਿਸੇ ਦਾ ਨਿਜੀ ਜੀਵਨ।

ਆਵਿ । ਅਮੂਲਾਂ ਤੇ ਖੜ੍ਹੋ ਕੇ ਨੁਕਤਾਚੀਨੀ ਕਰੋ, ਫਿਰ ਭਾਵੇਂ ਕੋਈ ਤੁਹਾਡੀ ਰਾਇ ਮੰਨੇ, ਨਾ ਮੰਨੇ ਤੁਸੀਂ ਸੁਖੀ ਜੀਵਨ ਬਿਤਾਉਗੇ ।

# ਪ੍ਰਾਰਥਨਾ ਸ਼ਕਤੀ ਹੈ

—ਅਲੈਕਸਿਸ ਕੈਰਲ

ਵਾਲਟੇਅਰ ਨੇ ਠੀਕ ਕਿਹਾ ਹੈ—The prayer lies not in asking for a violation of natural law but in the acceptance of natural law as the unchangeable will of god.

ਅਰਥਾਤ—"ਠੀਕ ਪ੍ਰਾਰਥਨਾ ਦਾ ਮਨੋਰਥ ਇਹ ਨਹੀਂ ਕਿ ਕਿਸੇ ਦੀਆਂ ਮੰਗਾਂ ਪੂਰੀਆਂ ਕਰਨ ਲਈ ਕੁਦਰਤ ਆਪਣੇ ਕਾਨੂੰਨ ਨੂੰ ਬਦਲ ਦੇਵੇ, ਸਗੋਂ ਇਹ ਹੈ ਕਿ ਉਹਨਾਂ ਨੂੰ ਉਸ ਦੀ ਅਟੱਲ ਰਜ਼ਾ ਸਮਝ ਕੇ ਉਹਨਾਂ ਦੇ ਸਾਹਮਣੇ ਸਿਰ ਝੁਕਾ ਦਿਤਾ ਜਾਏ ॥"

ਪ੍ਰਾਰਥਨਾ ਨਿਰੀ ਪੂਜਾ ਹੀ ਨਹੀਂ ਇਹ ਮਨੁੱਖ ਦੀ ਪੂਜਾ ਭਾਵਨਾ ਦਾ ਅਣਦਿਸਦਾ ਵਹਿਣ ਵੀ ਹੈ। ਸ਼ਕਤੀ ਦਾ ਇਹ ਸਭ ਤੋਂ ਵੱਧ ਬਲਵਾਨ ਸਰੂਪ ਹੈ ਜਿਹੜਾ ਕਿ ਕੋਈ ਮਨੁੱਖ ਪੈਦਾ ਕਰ ਸਕੇ। ਜੇ ਤੁਸੀਂ ਸੱਚੇ ਦਿਲੋਂ ਉਪਜੀ ਪ੍ਰਾਰਥਨਾ ਨੂੰ ਆਦਤ ਹੀ ਬਣਾ ਲਓ, ਤਾਂ ਤੁਹਾਡਾ ਜੀਵਨ ਬੜੇ ਪ੍ਰਗਟ ਅਤੇ ਗਹਿਰੇ ਰੂਪ ਵਿਚ ਅਮੀਰ ਹੋ ਜਾਵੇਗਾ।

ਪ੍ਰਾਰਥਨਾ ਸ਼ਕਤੀ ਹੈ, ਇਹ ਓਨੀ ਹੀ ਸੱਚ ਹੈ ਜਿੰਨੀ ਧਰਤੀ ਦੀ ਕਸ਼ਿਸ਼ (ਖਿੱਚ) ਸੱਚ ਹੈ। ਡਾਕਟਰ ਦੀ ਹੈਸੀਅਤ ਵਿਚ, ਮੈਂ ਬੰਦਿਆਂ ਨੂੰ ਪ੍ਰਾਰਥਨਾ ਦੇ ਸਾਂਤੀ ਭਰੇ ਯਤਨ ਨਾਲ ਰੋਗ ਅਤੇ ਉਦਾਸੀ ਚੋਂ ਨਿਕਲਦਿਆਂ ਦੇਖਿਆ ਹੈ, ਜਦੋਂ ਕਿ ਉਹਨਾਂ ਦੇ ਹੋਰ ਸਭ ਇਲਾਜ ਅਸਫਲ ਹੋ ਚੁੱਕੇ ਹੋਏ ਸਨ। ਅਜਿਹੀਆਂ

ਘਟਨਾਵਾਂ ਨੂੰ ਕਰਾਮਾਤਾਂ ਆਖ ਦਿਤਾ ਜਾਂਦਾ ਹੈ ਪਰ ਕਰਾਮਾਤ ਤਾਂ ਲਗਾਤਾਰ ਤੇ ਚੁੱਪ ਕੀਤਿਆਂ ਹੀ ਹਰ ਘੜੀ ਵਾਪਰਦੀ ਰਹਿੰਦੀ ਹੈ, ਉਨ੍ਹਾਂ ਮਰਦ ਤੇ ਇਸਤ੍ਰੀਆਂ ਦੇ ਦਿਲਾਂ ਅੰਦਰ ਜਿਨ੍ਹਾਂ ਨੇ ਇਹ ਗੱਲ ਲੱਭ ਲਈ ਹੋਈ ਹੈ ਕਿ ਉਹਨਾਂ ਦੇ ਰੋਜ਼ਾਨਾ ਜੀਵਨ ਵਿਚ ਪ੍ਰਾਰਥਨਾ ਉਹਨਾਂ ਨੂੰ ਜਿਊਂਦਾ ਰੱਖਣ ਵਾਲੀ ਸ਼ਕਤੀ ਦਾ ਲਗਾਤਾਰ ਵਹਾਓ ਬਖ਼ਸ਼ਦੀ ਰਹਿੰਦੀ ਹੈ। ਕਿੰਨੇ ਲੋਕਾਂ ਨੇ ਪ੍ਰਾਰਥਨਾ ਨੂੰ ਕੁਝ ਸ਼ਬਦਾਂ ਦੇ ਕੇਵਲ ਰਸਮੀ ਪੜ੍ਹ ਛੱਡਣ ਦੀ ਨਿੱਤ-ਕ੍ਰਿਆ ਹੀ ਸਮਝ ਛਡਿਆ ਹੋਇਆ ਹੈ, ਇਹ ਕਮਜ਼ੋਰਾਂ ਦਾ ਇਕ ਸਹਾਰਾ ਜਾਂ ਪਦਾਰਥਕ ਚੀਜ਼ਾਂ ਦੀ ਪ੍ਰਾਪਤੀ ਲਈ ਬੱਚਿਆਂ ਦੀ ਤਰ੍ਹਾਂ ਕੀਤੀ ਇਕ ਅਰਜੋਈ ਹੋ ਕੇ ਰਹਿ ਗਈ ਹੈ। ਜੇ ਇਸ ਨੂੰ ਠੀਕ ਅਰਥਾਂ ਵਿਚ ਸਮਝਿਆ ਜਾਵੇ ਤਾਂ ਪ੍ਰਾਰਥਨਾ ਇਕ ਪੱਕੀ (ਸੁਲਝੀ) ਹੋਈ ਕ੍ਰਿਆ ਹੈ ਜੋ ਸ਼ਖ਼ਸੀਅਤ ਦੇ ਪੂਰਨ ਵਿਕਾਸ ਲਈ ਜ਼ਰੂਰੀ ਹੈ। ਕੇਵਲ ਪ੍ਰਾਰਥਨਾ ਦੁਆਰਾ ਹੀ ਅਸੀਂ ਸਰੀਰ, ਮਨ ਅਤੇ ਆਤਮਾ ਦਾ ਸੰਪੂਰਨ ਤੇ ਮਿਲਵਾਂ ਜੋੜ ਪ੍ਰਾਪਤ ਕਰਦੇ ਹਾਂ ਜੋ ਇਸ ਕਮਜ਼ੋਰ ਮਨੁੱਖੀ ਬੂਟੇ ਨੂੰ ਅਟੁੱਟਵੀਂ ਸ਼ਕਤੀ ਦੇਂਦਾ ਹੈ।

ਕਿਵੇਂ ਪ੍ਰਾਰਥਨਾ ਸਾਨੂੰ ਇਤਨੀ ਹਰਕਤ, ਭਰੀ ਸ਼ਕਤੀ ਦੇ ਕੇ ਮਜ਼ਬੂਤ ਬਣਾਉਂਦੀ ਹੈ? ਇਸ ਪ੍ਰਸ਼ਨ ਦਾ ਉੱਤਰ (ਜੋ ਵਿਗਿਆਨ ਦੇ ਘੇਰੇ ਤੋਂ ਬਾਹਰ ਮੰਨ ਲਿਆ ਗਿਆ ਹੈ) ਦੇਣ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਭ ਪ੍ਰਾਰਥਨਾਵਾਂ ਇਕ ਹੀ ਸੱਚਾਈ ਨੂੰ ਪ੍ਰਗਟ ਕਰਦੀਆਂ ਹਨ। ਮਨੁੱਖੀ ਜੀਵ ਆਪਣੀ ਸੀਮਤ ਸ਼ਕਤੀ ਨੂੰ ਵਧਾਉਣ ਦੇ ਯਤਨ ਕਰਦੇ ਹਨ, ਸਭ ਸ਼ਕਤੀਆਂ ਦੇ ਉਸ ਅਸੀਮਤ ਭੰਡਾਰ ਦੀ ਤਰਫ਼ ਸੰਬੋਧਨ ਹੋ ਕੇ ਜਦੋਂ ਅਸੀਂ ਪ੍ਰਾਰਥਨਾ ਕਰਦੇ ਹਾਂ ਅਸੀਂ ਆਪਣੇ ਆਪ ਨੂੰ ਜੋੜਦੇ ਹਾਂ, ਉਸ ਅਟੁਟ ਹਰਕਤ ਦਾਤਾ ਸ਼ਕਤੀ ਨਾਲ ਜੋ ਸਾਰਾ ਸੰਸਾਰ ਕਤਦੀ (ਘੜਦੀ) ਰਹਿੰਦੀ ਹੈ। ਅਸੀਂ ਆਖਦੇ ਹਾਂ ਕਿ

ਇਸ ਸ਼ਕਤੀ ਦਾ ਕੁਝ ਹਿੱਸਾ ਸਾਡੀਆਂ ਲੋੜਾਂ ਲਈ ਸਾਨੂੰ ਵੀ ਦਿਤਾ ਜਾਵੇ ਇਸ ਤਰ੍ਹਾਂ ਆਖਦਿਆਂ ਹੋਇਆਂ ਵੀ ਸਾਡੇ ਮਨੁੱਖੀ ਘਾਟੇ ਪੂਰੇ ਹੋ ਜਾਂਦੇ ਹਨ ਅਤੇ ਅਸੀਂ ਤਕੜੇ ਸਾਬਤ ਹੋ ਕੇ ਉਠਦੇ ਹਾਂ ।

ਆਪਣੀ ਸ਼ਖ਼ਸੀਅਤ ਸੱਚਮੁੱਚ ਘੜਨ ਲਈ ਪ੍ਰਾਰਥਨਾ ਨੂੰ ਇਕ ਆਦਤ ਬਣਾ ਲੈਣਾ ਚਾਹੀਦਾ ਹੈ। ਕੋਈ ਇਨਸਾਨ ਹਰ ਥਾਂ ਪ੍ਰਾਰਥਨਾ ਕਰ ਸਕਦਾ ਹੈ: ਗਲੀ, ਦਫ਼ਤਰ, ਸਕੂਲ ਵਿਚ, ਆਪਣੇ ਕਮਰੇ ਦੀ ਇਕਾਂਤ ਵਿਚ, ਗਿਰਜੇ ਵਿਚ। ਪ੍ਰਾਰਥਨਾ ਲਈ ਨਾ ਸਰੀਰ ਨੂੰ ਕਿਸੇ ਮਿਥੀ ਹੋਈ ਹਾਲਤ ਵਿਚ ਰਖਣਾ ਹੈ; ਨਾ ਇਸ ਲਈ ਮਿਥਿਆ ਸਮਾਂ ਹੈ, ਨਾ ਮਿਥਿਆ ਅਸਥਾਨ ਹੈ। ਪਰ ਇਸ ਗੱਲ ਦੇ ਕੋਈ ਅਰਥ ਨਹੀਂ ਕਿ ਸਵੇਰੇ ਤਾਂ ਪ੍ਰਾਰਥਨਾ ਕਰ ਲਈ ਤੇ ਬਾਕੀ ਦਾ ਦਿਨ ਹਬਸ਼ੀਆਂ ਦੀ ਤਰ੍ਹਾਂ ਗੁਜ਼ਾਰਿਆ। ਅਸਲ ਪ੍ਰਾਰਥਨਾ ਤਾਂ ਜੀਵਨ ਦੀ ਇਕ ਜੁਗਤੀ ਹੈ ਸਭ ਤੋਂ ਸੁੱਚੇ ਜੀਵਨ ਦੇ ਲਫਜ਼ੀ ਅਰਥ ਹੀ ਸਮਝੋ 'ਪ੍ਰਾਰਥਨਾ ਦੀ ਜੁਗਤੀ ਹੈ।'

ਅੱਜ ਧਾਰਮਿਕ ਸੋਝੀ ਉਤੇ ਜ਼ੋਰ ਦੇਣ ਦੀ ਥੁੜ੍ਹ ਨੇ ਦੁਨੀਆਂ ਨੂੰ ਤਬਾਹੀ ਦੇ ਕੰਢੇ ਤੇ ਲੈ ਆਂਦਾ ਹੋਇਆ ਹੈ। ਸ਼ਕਤੀ ਅਤੇ ਪੂਰਨਤਾ ਦਾ ਸਾਡਾ ਸਭ ਤੋਂ ਡੂੰਘਾ ਭੰਡਾਰ ਬੁਰੀ ਤਰ੍ਹਾਂ ਵਿਕਾਸ ਰਹਿਤ ਹਾਲਤ ਵਿਚ ਛੱਡ ਦਿੱਤਾ ਗਿਆ ਹੈ। ਪ੍ਰਾਰਥਨਾ ਜੋ ਸਾਡੀ ਰੂਹ ਦੀ ਬੁਨਿਆਦੀ ਵਰਜ਼ਿਸ਼ ਹੈ, ਦੀ ਅਮਲੀ ਮਸ਼ਕ ਮਨੁੱਖਾਂ ਅਤੇ ਕੌਮਾਂ ਨੂੰ ਸਰਗਰਮੀ ਨਾਲ ਕਰਨੀ ਚਾਹੀਦੀ ਹੈ। ਕਿਉਂਕਿ ਜੇ ਪ੍ਰਾਰਥਨਾ ਦੀ ਸ਼ਕਤੀ ਨੂੰ ਮੁੜ ਖੋਹਲ ਦਿੱਤਾ ਜਾਵੇ ਅਤੇ ਇਸ ਨੂੰ ਆਮ ਮਰਦ ਇਸਤਰੀਆਂ ਦੇ ਜੀਵਨ ਘੜਨ ਲਈ ਵਰਤਿਆ ਜਾਵੇ, ਤਾਂ ਅਜੇ ਵੀ ਆਸ ਹੈ ਕਿ ਵਧੇਰੀ ਚੰਗੀ ਦੁਨੀਆਂ ਲਈ ਸਾਡੀਆਂ ਕੀਤੀਆਂ ਪ੍ਰਾਰਥਨਾਵਾਂ ਸੁਣੀਆਂ ਜਾਣਗੀਆਂ।

# Prayer is Power – By Alexis Carrel

Prayer is not only worship; it is also an invisible emanation of man's worshipping spirit—the most powerful form of energy that one can generate. I you make a habit of sincere prayer, your life will be very noticeably and profoundly enriched.

Prayer is a force as real as terrestrial gravity. As a docter, I have seen men, after all other therapy had failed, lifted out of disease and melancholy by the serene effort of prayer. Sucn occasions have been termed miracles. But a constant, quieter miracle takes place hourly in the hearts of men and women who have discovered that prayer supplies them with a steady flow of sustaining power in their daily lives.

Too many people regard prayer as a formalized routine of words, a refuge for weaklings or a childish petition for material things. Properly understood, prayer is a mature activity indispensable to the fullest development of personality. Only in prayer do we achieve that complete, harmonious assembly of body, mind and spirit which gives the frail human reed its unshakeable strength.

How does prayer fortify us with so much dynamic power ? To answer this question (admittedly outside the jurisdiction of science) I must point out that all prayers demonstrate the same truth; human beings seek to augment their finite energy by addressing themselves to the infinite source of all energy. When we pray, we link ourselves with the inexhaustible motive power that spins the universe. We ask that a part of this

power be apportioned to our needs. Even in asking, our human deficiencies are filled, and we arise strengthened and repaired.

In order really to mould personality, prayer must become a habit. One can pray everywhere in the street, the office, the school. In the solitude of one's own room, in a church, There is no prescribed posture, time or place. But it is meaningless to pray in the morning and to live like a barbarian the remainder of the day. True prayer is a way of life the truest life is literally a way of prayer.

Today, lack of emphasis on the religious sense has brought the world to the edge of destruction. Our deepest source of power and perfection has been left miserably undeveloped, prayer, the basic exercise of the spirit, must be actively practised by men and nations. For if the power of prayer is again released and used in the lives of common men and women there is yet hope that our prayers for a better world will be answered.

—From the Reader's Digest, March 1963.

## ਪ੍ਰਿੰਸੀਪਲ ਜੋਧ ਸਿੰਘ

ਪ੍ਰਿੰਸੀਪਲ ਜੋਧ ਸਿੰਘ ਪੰਜਾਬ ਦੇ ਵਿਦਿਆ ਦੇ ਇਤਿਹਾਸ ਦੇ ਇਕ ਮਹਾਨ ਅਧਿਆਪਕ ਹੋਏ ਹਨ। ਉਹਨਾਂ ਨੇ ਆਪਣਾ ਅਧਿਆਪਕਪੁਣੇ ਦਾ ਬਹੁਤ ਸਾਰਾ ਸਮਾਂ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਬਿਤਾਇਆ। ਉਸੇ ਕਾਲਜ ਤੋਂ ਉਹ ਪ੍ਰਿੰਸੀਪਲ ਦੇ ਤੌਰ ਤੇ ਰੀਟਾਇਰ ਹੋਏ। ਉਹ ਇਕ ਅਦੁੱਤੀ ਅਧਿਆਪਕ ਹੋਏ ਹਨ। ਸਿੱਖ ਗੁਰਮਤਿ ਤੇ ਉਹਨਾਂ ਨੇ ਕਈ ਪੁਸਤਕਾਂ ਲਿਖੀਆਂ ਹਨ। ਉਹਨਾਂ ਦੀ ਪੁਸਤਕ 'ਗੁਰਮਤਿ ਨਿਰਣੈ' ਬਹੁਤ ਸਲਾਹੀ

ਗਈ ਹੈ। ਉਹਨਾਂ ਨੇ ਆਪਣੇਂ ਜੀਵਨ ਨੂੰ ਜਿਸ ਜੁਗਤ, ਕਲਾ ਤੇ ਮਰਯਾਦਾ ਨਾਲ ਬਿਤਾਇਆ ਉਸ ਦੀ ਮਿਸਾਲ ਉਹ ਆਪ ਹੀ ਸਨ। ਉਹਨਾਂ ਦਾ ਜੀਵਨ ਇਕ ਘੜੀ ਦੀ ਸੂਈ ਦੇ ਹਿਸਾਬ ਨਾਲ ਚਲਦਾ ਸੀ। ਉਹਨਾਂ ਦੀ ਹਰ ਕਿਰਿਆ ਨਿਯਮ-ਬੱਧ ਸੀ, ਉਹਨਾਂ ਦਾ ਸੁਭਾਅ ਇਤਨਾ ਤੇਜ਼ ਸੀ ਕਿ ਉਹਨਾਂ ਦੇ ਅੱਗੇ ਜਾਣੇਂ ਲੱਗਿਆਂ ਬੜਾ ਸਾਵਧਾਨ ਹੋਣਾ ਪੈਂਦਾ ਸੀ, ਸੋਚ ਸੋਚ ਕੇ ਗੱਲ ਕਰਨੀ ਪੈਂਦੀ ਸੀ। ਉਹ ਸਮੇਂ ਸਿਰ ਆਪਣੇ ਘਰ ਤੋਂ, ਵਿਦਿਆਰਥੀਆਂ ਨੂੰ ਪੜ੍ਹਾਉਣੇਂ ਲਈ ਤੁਰਦੇ ਤੇ ਜਦ ਉਹ ਕਾਲਜ ਪੁੱਜਦੇ ਤਾਂ ਲੋਕੀਂ ਆਪਣੀਆਂ ਘੜੀਆਂ ਦਾ ਟਾਈਮ ਠੀਕ ਕਰਦੇ ਸਨ। ਆਪਣੇ ਅਧਿਆਪਕ ਦੇ ਕੰਮਾਂ ਨੂੰ ਉਹ ਇਕ ਤਪੱਸਿਆ ਸਮਝਦੇ ਸਨ ਉਹਨਾਂ ਨੂੰ ਦੇਖਦਿਆਂ ਹੀ ਉਹਨਾਂ ਦੀ ਬਜ਼ੁਰਗੀ ਤੇ ਮਹਾਨਤਾ ਅੱਗੇ ਬੰਦੇ ਦਾ ਸਿਰ ਆਪਣੇ ਆਪ ਝੁਕ ਜਾਂਦਾ ਸੀ। ਗੁਰਮਤਿ ਦੇ ਸੱਚੇ ਵਿਚ ਢਲੇ ਹੋਏ ਉਹਨਾਂ ਦੇ ਜੀਵਨ ਨੂੰ ਤੱਕ ਕੇ ਦੇਖਣ ਵਾਲਾ ਗੁਰਸਿੱਖੀ ਦੀ ਉਸ ਝਲਕ ਤੇ ਅਸ਼ ਅਸ਼ ਕਰ ਉਠਦਾ ਸੀ। ਜਦ ਕਦੇ ਵੀ ਮੈਂ ਖਾਲਸਾ ਕਾਲਜ ਦੀ ਉਹਨਾਂ ਵਾਲੀ ਕੋਠੀ ਦੇ ਅੱਗੇ ਤੋਂ ਲੰਘਿਆ ਕਰਦਾ ਹਾਂ ਤਾਂ ਮੈਂ ਸੋਚਿਆ ਕਰਦਾ ਹਾਂ ਕਿ ਇਹ ਕੋਠੀ ਇਕ ਧਰਮ ਅਸਥਾਨ ਬਣ ਚੁੱਕੀ ਹੈ, ਜੀਵਨ ਦੀ ਕਲਾ ਨੂੰ ਸਮਝਣ ਵਾਲੇ ਇਕ ਮਹਾਨ ਮਨੁੱਖ ਦਾ ਜਿਸ ਵਿਚ ਵਾਸਾ ਹੋ ਰਿਹਾ ਹੈ। ਉਹ ਪੜ੍ਹਾਉਣ ਲਈ ਕਿਸੇ ਜਮਾਤ ਵਿਚ ਪੁੱਜਣ ਤੋਂ ਪਹਿਲਾਂ ਆਪਣੇ ਮਜ਼ਮੂਨ ਦੀ ਪੂਰੀ ਪੂਰੀ ਤਿਆਰੀ ਕਰਕੇ ਆਉਂਦੇ। ਖਾਲਸਾ ਕਾਲਜ ਦਾ ਜਿਹੜਾ ਗੁਰਦੁਆਰਾ ਹੈ ਉਸ ਦੇ ਐਤਵਾਰ ਦੇ ਸਤਿਸੰਗ ਵਿਚ ਉਹ ਜ਼ਰੂਰ ਹਾਜ਼ਰ ਹੁੰਦੇ ਸਨ। ਗੁਰਸਿੱਖੀ ਦੀ ਮਰਯਾਦਾ ਅਨੁਸਾਰ ਉਹ ਤੜਕੇ ਦੇ ਹਨੇਰੇ ਵਿਚ ਉੱਠ ਕੇ ਇਸ਼ਨਾਨ ਕਰਦੇ ਤੇ ਨਿਤਨੇਮ ਦੀਆਂ ਬਾਣੀਆਂ ਦਾ ਪਾਠ ਕਰਦੇ ਸਨ, ਨਾਲ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਖੁਲ੍ਹਾ ਪਾਠ ਵੀ ਕਰਦੇ ਸਨ। ਉਹ

ਆਪਣੀ ਧਰਮ ਦੀ ਕਮਾਈ ਵਿਚੋਂ ਦਸਵੰਧ ਵੀ ਕੱਢਦੇ ਸਨ। ਉਹਨਾਂ ਦਾ ਇਕ ਜਵਾਨ ਪੁੱਤਰ ਮਰ ਗਿਆ ਸੀ ਜਿਸ ਦੀ ਚਿਤਾ ਦੀ ਅਰਦਾਸ ਉਹਨਾਂ ਨੇ ਆਪ ਕੀਤੀ ਤੇ ਬੋਲ ਸਨ ਕਿ ਵਾਹਿਗੁਰੂ ਤੂੰ ਦਾਤ ਬਖਸ਼ੀ, ਤੂੰ ਦਾਤ ਨੂੰ ਵਾਪਸ ਲੈ ਗਿਆ ਹੈਂ, ਤੇਰੀ ਰਜ਼ਾ। ਜਵਾਨ ਪੁੱਤਰ ਦੀ ਮੌਤ ਤੋਂ ਦੂਜੇ ਦਿਨ ਉਹ ਐਨ ਪੂਰੇ ਵੇਲੇ ਸਿਰ ਵਿਦਿਆਰਥੀਆਂ ਨੂੰ ਪੜ੍ਹਾਉਣ ਲਈ ਕਾਲਜ ਵਿਚ ਪੁੱਜ ਗਏ ਸਨ। ਇਹ ਸੀ ਉਹਨਾਂ ਦੀ ਭਾਣਾ ਮੰਨਣ ਦੀ ਹਾਲਤ। 1947 ਦੀ ਦੇਸ਼ ਦੀ ਵੰਡ ਦੇ ਪਿਛੋਂ ਜਿਹੜਾ ਰਿਫਿਊਜੀ ਕੈਂਪ ਖਾਲਸਾ ਕਾਲਜ ਅੰਮ੍ਰਿਤਸਰ ਦੇ ਅੰਦਰ ਬਣਿਆ ਸੀ ਉਸ ਕੈਂਪ ਦੇ ਸਾਢੇ ਚਾਰ ਮਹੀਨਿਆਂ ਦੇ ਸਮੇਂ ਵਿਚ ਮੈਂ ਇਕੱਲੇ ਨੇ ਕੈਂਪ ਦੇ ਬੇ-ਆਸਰੇ ਅਪਾਹਿਜਾਂ ਤੇ ਰੋਗੀਆਂ ਦੀ ਸੇਵਾ ਕੀਤੀ। ਉਸ ਵੇਲੇ ਉਹ ਉਸ ਕੈਂਪ ਦੇ ਕਮਾਂਡੈਂਟ ਸਨ ਤੇ ਮੈਨੂੰ ਸੇਵਾ ਕਰਦੇ ਨੂੰ ਉਹ ਦੇਖਦੇ ਰਹੇ ਸਨ। ਉਸ ਕੈਂਪ ਦੇ ਬੇ-ਆਸਰੇ ਅਪਾਹਿਜਾਂ ਤੇ ਰੋਗੀਆਂ ਦੀ ਸੇਵਾ ਸੰਭਾਲ ਦਾ ਕੋਈ ਪ੍ਰਬੰਧ ਨਾ ਸਰਕਾਰ ਵੱਲੋਂ ਹੋਇਆ ਸੀ ਤੇ ਨਾ ਕਿਸੇ ਸਭਾ ਵਲੋਂ ਕੀਤਾ ਗਿਆ ਸੀ। ਡੇਢ ਸਾਲ ਦਾ ਸਮਾਂ ਮੈਂ ਸੜਕਾਂ ਦੇ ਕੰਢਿਆਂ ਤੇ ਬੈਠ ਕੇ ਬੇ-ਆਸਰੇ ਅਪਾਹਿਜਾਂ ਤੇ ਰੋਗੀਆਂ ਦੀ ਸੇਵਾ ਦਾ ਕਾਰਜ ਕੀਤਾ ਸੀ। ਵੱਡੇ ਸਰਕਾਰੀ ਹਸ-ਪਤਾਲ ਦੇ ਲਾਗੇ ਨਿਕਾਸੀ ਜ਼ਮੀਨ ਤੇ ਕੋਠੀ ਮਿਲ ਜਾਣ ਦੇ ਕਾਰਨ ਇਹ ਕਾਰਜ ਸੰਸਥਾ ਦਾ ਰੂਪ ਧਾਰਨ ਕਰਦਾ ਗਿਆ। ਸੰਸਥਾ ਦਾ ਮੂੰਹ ਸਿਰ ਬਣ ਜਾਣ ਤੇ ਮੈਂ ਇਕ ਦਿਨ ਪ੍ਰਿੰਸੀਪਲ ਸਾਹਿਬ ਨੂੰ ਬੇਨਤੀ ਕੀਤੀ ਕਿ ਪ੍ਰਿੰਸੀਪਲ ਸਾਹਿਬ ਆਪ ਕਾਲਜ ਦੇ ਸਾਰੇ ਪ੍ਰੋਫ਼ੈਸਰਾਂ ਨੂੰ ਨਾਲ ਲੈ ਕੇ ਪੈਦਲ ਪਿੰਗਲਵਾੜੇ ਪੁੱਜੋ। ਖਾਲਸਾ ਕਾਲਜ ਤੇ ਪਿੰਗਲਵਾੜੇ ਵਿਚਕਾਰ ਵਿੱਥ ਤਿੰਨ ਮੀਲਾਂ ਦੀ ਹੋਵੇਗੀ। ਉਹਨਾਂ ਨੇ ਉੱਤਰ ਦਿੱਤਾ ਕਿ ਮੈਂ ਆਪਣਾ ਵਹਿਦਾ ਤਾਂ ਕਰਦਾ ਹਾਂ, ਪ੍ਰੋਫ਼ੈਸਰਾਂ ਬਾਰੇ ਮੈਂ ਕੋਈ ਵਹਿਦਾ ਨਹੀਂ ਕਰ ਸਕਦਾ। ਉਹ ਪਿੰਗਲਵਾੜੇ ਆਏ ਤੇ ਇਕ ਘੰਟਾ ਖਲੋ ਕੇ ਮੇਰੀ

ਗੱਲ ਬਾਤ ਸੁਣਦੇ ਰਹੇ। ਜਦ ਮੈਂ ਗੱਲ ਬਾਤ ਸਮਾਪਤ ਕਰ ਦਿੱਤੀ ਤਾਂ ਮੇਰੇ ਹੱਥ ਤੇ ਸੌ ਰੁਪਿਆ ਫੜਾ ਕੇ ਕਹਿਣ ਲਗੇ ਕਿ ਪੰਜ ਰੁਪਏ ਮਹੀਨਾ ਚੰਦਾ ਮੈਥੋਂ ਮੰਗਾਇਆ ਕਰੋ। ਉਹ ਆਪਣੀ ਕਮਾਈ ਵਿਚੋਂ ਦਸਵੰਧ ਕਢਦੇ ਸਨ। ਉਸ ਵੇਲੇ ਅਪਾਹਿਜਾਂ ਦੀ ਗਿਣਤੀ 90 'ਦੇ ਕਰੀਬ ਹੋ ਗਈ ਸੀ। ਉਹਨਾਂ ਨੇ ਲਿਖਿਆ ਕਿ ਦਾਨ ਦੇਣਾ ਮੈਂ ਸੁਖਾਲਾ ਕੰਮ ਸਮਝਦਾ ਹਾਂ ਪਰ ਹੱਥਾਂ ਨਾਲ ਬੇਆਸਰੇ ਰੋਗੀਆਂ ਦੀ ਸੇਵਾ ਕਰਨਾ ਬਹੁਤ ਔਖਾ ਹੈ ਫੇਰ ਉਹ ਅਪਾਹਿਜ ਰੋਗੀਆਂ ਦੀ ਸੇਵਾ ਕਰਨਾ ਜਿਨ੍ਹਾਂ ਤੋਂ ਛੂਤ ਲੱਗਣ ਦਾ ਡਰ ਹੋਵੇ। ਮੈਂ ਸਰਦੇ-ਪੁੱਜਦੇ ਸੱਜਣਾਂ ਨੂੰ ਬੇਨਤੀ ਕਰਦਾ ਹਾਂ ਕਿ ਉਹ ਭਗਤ ਜੀ ਨੂੰ ਮਾਇਆ ਦੀ ਥੁੜ੍ਹ ਨਾ ਆਉਣ ਦੇਣ। ਉਹ ਜਿੰਨਾ ਚਿਰ ਜਿਉਂਦੇ ਰਹੇ ਮੈਨੂੰ ਯਾਦ ਰਖਦੇ ਰਹੇ। ਮੈਂ ਜਦੋਂ ਵੀ ਉਹਨਾਂ ਨੂੰ ਮਿਲਣ ਜਾਂਦਾ ਉਹ ਮੈਨੂੰ ਖਿੜ੍ਹੇ ਮੱਥੇ ਮਿਲਦੇ ਰਹੇ। ਮੈਂ ਆਪਣੇ ਜੀਵਨ ਵਿਚ ਜਿਨ੍ਹਾਂ ਬੰਦਿਆਂ ਦੀ ਯਾਦ ਨੂੰ ਭੁਲਾ ਨਹੀਂ ਸਕਦਾ ਉਹਨਾਂ ਵਿਚੋਂ ਪ੍ਰਿੰਸੀਪਲ ਜੋਧ ਸਿੰਘ ਜੀ ਇਕ ਹਨ। ਮੈਂ ਮਹਾਂਰਿਸ਼ੀ ਰਾਬਿੰਦਰਾ ਨਾਥ ਟੈਗੋਰ ਨੂੰ ਉਹਨਾਂ ਦੀ ਸੰਸਾਰ-ਪ੍ਰਸਿੱਧ ਪੁਸਤਕ ਗੀਤਾਂਜਲੀ ਦਾ ਗੀਤ ਗਾਉਂਦਿਆਂ ਵੇਖਿਆ ਸੀ। ਟੈਗੋਰ ਜੀ ਨੂੰ ਯਾਦ ਕਰਦਿਆਂ ਮੈਨੂੰ ਸੰਤ ਵਿਨੋਭਾ ਭਾਵੇਂ ਯਾਦ ਆਉਂਦੇ ਹਨ ਤੇ ਉਸ ਤੋਂ ਅੱਗੇ ਪ੍ਰਿੰਸੀਪਲ ਜੋਧ ਸਿੰਘ ਜੀ ਵੀ। ਉਹਨਾਂ ਦੀ 80 ਸਾਲ ਦੀ ਉਮਰ ਵਿਚ ਉਹਨਾਂ ਦੇ ਜੀਵਨ ਤੇ ਚਾਨਣਾ ਪਾਉਣ ਵਾਲਾ ਜੋ ਅਭਿਨੰਦਨ-ਗ੍ਰੰਥ ਉਹਨਾਂ ਨੂੰ ਦੇਸ਼ ਦੀ ਜਨਤਾ ਵਲੋਂ ਭੇਟ ਕੀਤਾ ਗਿਆ ਸੀ ਉਹ ਦੋ ਹਿੱਸਿਆਂ ਵਿਚ ਛਪਿਆ ਹੈ ਜੋ ਪੜ੍ਹਨ ਦੇ ਯੋਗ ਹੈ। ਪ੍ਰਿੰਸੀਪਲ ਜੋਧ ਸਿੰਘ ਜੀ ਦੇ ਦਰਸ਼ਨ ਕਰਕੇ ਗੁਰਸਿੱਖੀ ਦੀ ਜ਼ਬਰਦਸਤ ਪ੍ਰੇਰਨਾ ਮਿਲਦੀ ਸੀ। ਮੈਂ ਜੇ ਅਜਿਹਾ ਕੋਈ ਦੂਜਾ ਬੰਦਾ ਵੇਖਿਆ ਹੈ ਤਾਂ ਉਹ ਅਕਾਲੀ ਕੌਰ ਸਿੰਘ ਜੀ ਸਨ ਜਿਨ੍ਹਾਂ ਨੇ ਕਸ਼ਮੀਰ ਵਿਚ ਗ਼ਰੀਬ ਵਿਦਿਆਰਥੀਆਂ ਲਈ ਵਿਦਿਆਲਾ ਖੋਹਲਿਆ

ਸੀ । ਉਹਨਾਂ ਦਾ ਸਾਰਾ ਖ਼ਰਚ ਉਹ ਇਕੱਠਾ ਕਰਕੇ ਕਰਦੇ ਸਨ ।

## ਜੰਗਲ ਵਾਸੀਆਂ ਦਾ ਧਰਮ

ਇਸ ਵੱਡੀ ਦੁਨੀਆਂ ਦੇ ਸਨਮੁੱਖ ਅਸੀਂ ਖੜ੍ਹੇ ਹਾਂ। ਸਾਡੇ ਜੀਵਨ ਦੀ ਸੱਚਾਈ ਕੀ ਹੈ? ਇਸ ਦੇ ਉੱਤਰ ਦਾ ਨਿਰਭਰ ਸਾਡੇ ਆਪਣੇ ਹੀ ਮਨ ਦੇ ਇਸ ਵੱਲ ਰਵੱਈਏ ਤੋਂ ਮਿਲੇਗਾ— ਉਹ ਰਵੱਈਆ ਜੋ ਉਪਜਦਾ ਹੈ ਸਾਡੇ ਇਸ ਵੱਲ ਵਰਤਾਓ ਦੀ ਆਦਤ ਤੋਂ ਜਿਹੜਾ ਕਿ ਸਾਡੇ ਆਲੇ ਦੁਆਲੇ ਦੇ ਖ਼ਾਸ ਹਾਲਾਤ ਅਤੇ ਸਾਡੇ ਸੁਭਾਵਾਂ ਅਨੁਸਾਰ ਹੀ ਹੁੰਦਾ ਹੈ। ਇਹੋ ਸਾਡੇ ਯਤਨਾਂ ਦੀ ਅਗਵਾਈ ਕਰਦਾ ਹੈ ਕਿ ਅਸੀਂ ਸੰਸਾਰ ਨਾਲ ਆਪਣੇ ਸੰਬੰਧ ਸੰਸਾਰ ਨੂੰ ਆਪਣੇ ਤਾਬਿਆ ਕਰਨ ਲਈ ਬਣਾਉਂਦੇ ਹਾਂ ਜਾਂ ਇਸ ਨਾਲ ਏਕਤਾ ਦੀ ਸਾਂਝ ਪਾਉਣ ਲਈ, ਅਰਥਾਤ ਇਸ ਉਤੇ ਆਪਣੀ ਤਾਕਤ ਖੜ੍ਹੀ ਕਰਨ ਲਈ ਜਾਂ ਇਸ ਨਾਲ ਹਮਦਰਦੀ ਬਣਾਉਣ ਲਈ ਅਤੇ ਇਸ ਤਰ੍ਹਾਂ ਆਪਣੀ ਜੀਵਨ ਹੋਂਦ ਦੀ ਸੱਚਾਈ ਪ੍ਰਾਪਤ ਕਰਦਿਆਂ, ਅਸੀਂ ਜਾਂ ਤਾਂ ਦਵੈਤ ਦੇ ਨਿਯਮ ਤੇ ਜ਼ੋਰ ਦੇ ਰਹੇ ਹੁੰਦੇ ਹਾਂ ਜਾਂ ਏਕਤਾ ਦੇ ਨਿਯਮ ਤੇ। ਭਾਰਤ ਦੇ ਦਾਨੀਆਂ ਨੇ ਉਪਨਿਸ਼ਦਾਂ ਵਿਚ ਫੈਸਲਾ ਦਿਤਾ ਹੈ ਕਿ ਸਾਡੀ ਆਤਮਾ ਦੀ ਕਲਿਆਣ ਇਸ ਦੀ ਏਕਤਾ ਦੀ ਅੰਤਮ ਸੱਚਾਈ ਪ੍ਰਾਪਤ ਕਰਨ ਵਿਚ ਹੈ। ਉਹ ਇਉਂ ਕਹਿੰਦੇ ਸਨ :—ਭਰਾਵੋ ! ਇਹ ਗੱਲ ਮੰਨ ਲਵੋ ਕਿ ਇਸ ਚੱਲਦੀ ਦੁਨੀਆਂ ਵਿਚ ਜੋ ਵੀ ਚੱਲ ਰਿਹਾ ਹੈ, ਸਭ ਪ੍ਰਮਾਤਮਾ ਦੇ ਅੰਦਰ ਹੀ ਰਹਿੰਦਾ ਹੈ ਅਰਥਾਤ ਉਸ ਦੇ ਹੁਕਮ ਅੰਦਰ ਹੀ ਹੈ ਅਤੇ ਤੁਸੀਂ ਤਿਆਗ ਰਾਹੀਂ ਅਨੰਦ ਪ੍ਰਾਪਤ ਕਰੋ, ਮਾਲਕੀ ਦੀ ਭੁੱਖ ਰਾਹੀਂ ਨਹੀਂ।

ਮਹਿਰਿਸ਼ੀ ਰਾਬਿੰਦਰ ਨਾਥ ਟੈਗੋਰ ਦੀ ਅੰਗਰੇਜ਼ੀ ਪੁਸਤਕ CREATIVE UNITY "ਰਚਨਾਤਮਿਕ ਏਕਤਾ" ਵਿਚੋਂ।

ੳ੫.

(ਸਫ਼ਾ ੨ ਦੀ ਬਾਕੀ)

ਵਿਕਾਸ ਸੌ ਹਿੱਸੇ ਵਿਚੋਂ ਕੇਵਲ ੧੫ ਹਿੱਸੇ ਹੀ ਹੋਇਆ ਹੁੰਦਾ ਹੈ ਤੇ ਉਸ ਦੀਆਂ ਬਾਕੀ ਦੀਆਂ ੮੫ ਪ੍ਰਤੀਸ਼ਤ ਸ਼ਕਤੀਆਂ ਸੁੱਤੀਆਂ ਪਈਆਂ ਰਹਿੰਦੀਆਂ ਹਨ। ਕਿਸੇ ਮਨੁੱਖ ਦੀਆਂ ਏਨੀਆਂ ਵੱਡੀਆਂ ਸ਼ਕਤੀਆਂ ਸੁੱਤੀਆਂ ਰਹਿਣ ਨਾਲ ਜਿਥੇ ਉਹ ਦੁਨੀਆਂ ਵਿਚ ਵਧਣ ਫੁਲਣ ਤੋਂ ਰਹਿ ਜਾਂਦਾ ਹੈ ਉਥੇ ਉਸ ਦਾ ਬੁਰੇ ਪਾਸੇ ਲੱਗ ਜਾਣਾ ਵੀ ਸੰਭਵ ਹੈ, ਤਾਂ ਹੀ ਗੁਰੂ ਸਾਹਿਬ ਇਕ ਪਾਸੇ ਕਹਿੰਦੇ ਹਨ :—

ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
ਨਾਨਕ ਤੇ ਮੁੱਖ ਉਜਲੇ ਕੇਤੀ ਛੁਟੀ ਨਾਲਿ ॥ ੧ ॥

ਅਰਥਾਤ—ਜਿਨ੍ਹਾਂ ਜੀਵਾਂ ਨੇ ਨਾਮ ਸਿਮਰਿਆ ਹੈ ਆਪਣੀ ਮਿਹਨਤ ਸਫਲ ਕਰ ਗਏ ਹਨ। ਹੇ ਨਾਨਕ ! ਹਰੀ ਦਰ ਉਤੇ ਉਹ ਸੁਰਖ਼ਰੂ ਹੁੰਦੇ ਹਨ ਅਤੇ ਕਈ ਹੋਰ ਜੀਵ ਵੀ ਉਹਨਾਂ ਦੇ ਨਾਲ ਅਰਥਾਤ ਉਹਨਾਂ ਦੀ ਸੰਗਤ ਕਰਕੇ ਬਚ ਨਿਕਲਦੇ ਹਨ।

ਦੂਜੇ ਪਾਸੇ ਕਹਿੰਦੇ ਹਨ :—

"ਕਨਕ ਕਾਮਨੀ ਹੈਵਰ ਗੈਵਰ. ਨਰਕ ਘੋਰ ਕਾ ਦਵਾਰਾ ॥"

ਇਹਨਾਂ ਦੋ ਤੁਕਾਂ ਵਿਚ ਮਨੁੱਖਾ-ਜੀਵਨ ਦੇ ਚਿੱਤਰ ਖਿੱਚੇ ਗਏ ਹਨ:—ਇਕ ਚਿੱਤਰ ਸੁੰਦਰ ਤੋਂ ਸੁੰਦਰ ਹੈ ਤੇ ਦੂਜਾ ਭੈੜੇ ਤੋਂ ਭੈੜਾ। ਜੇ ਕਿਤੇ ਇਹ ਪਤਾ ਲੱਗ ਜਾਵੇ ਕਿ ਕੋਈ ਇਹੋ ਜਿਹਾ ਰਸਤਾ ਹੈ ਕਿ ਬੰਦਾ ਉਪਰੋਕਤ ਭੈੜੀ ਹਾਲਤ ਤੋਂ ਬਚ ਕੇ ਚੰਗੀ ਹਾਲਤ ਪ੍ਰਾਪਤ ਕਰ ਸਕਦਾ ਹੈ ਤਾਂ ਉਸ ਨੂੰ ਉਸ ਰਾਹ ਤੇ ਤੁਰਨਾ ਚਾਹੀਦਾ ਹੈ। ਭਾਰਤ ਦੇ ਰਿਸ਼ੀਆਂ-ਮੁਨੀਆਂ, ਗੁਰੂਆਂ ਤੇ ਅਵਤਾਰਾਂ ਨੇ ਵੱਖ ਵੱਖ ਰਾਹ ਵਿਖਾਲੇ ਹਨ। ਸਿੱਖੀ ਦਾ ਮਾਰਗ ਨਾਮ ਦਾ ਮਾਰਗ ਹੈ, ਭਗਤੀ ਦਾ ਮਾਰਗ ਹੈ ਜਿਸ ਦੁਆਰਾ ਆਤਮਾ ਦਾ ਪ੍ਰਮਾਤਮਾ ਨਾਲ ਮੇਲ ਹੋ ਜਾਂਦਾ ਹੈ। ਫਿਰ ਮਨੁੱਖ ਵੱਡੀ ਤੋਂ ਵੱਡੀ ਆਤਮਿਕ ਦਸ਼ਾ ਵਿਚ ਅੱਪੜ ਜਾਂਦਾ ਹੈ। ਇਸ ਕਿਤਾਬਚੇ ਵਿਚ ਛਪੇ ਲੇਖ ਉਸ ਮਾਰਗ ਤੇ ਕੁਝ ਚਾਨਣਾ ਪਾਉਂਦੇ ਹਨ। —ਭਗਤ

